# ੴ

# ਵਿਕਾਸ ਅਤੇ ਸੰਕਲਪੀ ਚਿਹਨ

ਸੁਤਿੰਦਰ ਸਿੰਘ ਨੂਰ
ਪ੍ਰੋਫੈਸਰ ਆਫ਼ ਐਮੀਨੈਂਸ
ਪੰਜਾਬੀ ਯੂਨੀਵਰਸਿਟੀ, ਪਟਿਆਲਾ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀ-ਸੰਦੇਸ਼ ਨੂੰ ਇਕ ਸਰਬਸਾਂਝੇ ਪ੍ਰਵਚਨ ਵਜੋਂ ਮਿਲ ਰਹੇ ਵਿਚਾਰਧਾਰਕ ਹੁੰਗਾਰੇ ਨਾਲ ਬਾਣੀ ਅਧਿਐਨ, ਅਧਿਆਪਨ ਤੇ ਖੋਜ ਦੀ ਅਕਾਦਮਿਕਤਾ ਵੱਲ ਦੁਨੀਆਂ ਭਰ ਦੇ ਵਿਦਵਾਨਾਂ ਦਾ ਧਿਆਨ ਕੇਂਦਰਿਤ ਹੋਇਆ ਹੈ। ਫਲਸਰੂਪ ਇਸ ਸਿਧਾਂਤਕ ਖੇਤਰ ਨਾਲ ਜੁੜੇ ਹੋਏ ਅਦਾਰਿਆਂ ਅਤੇ ਸੰਸਥਾਵਾਂ ਨੂੰ ਅਕਾਦਮਿਕ ਭਾਈਚਾਰੇ ਨੇ ਬਹੁਤ ਗਹੁ ਨਾਲ ਵੇਖਣਾ ਸ਼ੁਰੂ ਕਰ ਦਿੱਤਾ ਹੈ। ਇਸ ਨਾਲ ਜਿੱਥੇ ਸਿੱਖ ਸਟੱਡੀਜ਼ ਨਾਲ ਸੰਬੰਧਿਤ ਸੰਸਥਾਵਾਂ ਦੀਆਂ ਜ਼ਿੰਮੇਵਾਰੀਆਂ ਵਿਚ ਵਾਧਾ ਹੋਇਆ ਹੈ, ਉਥੇ ਸਮਕਾਲ ਦੀਆਂ ਨਵੀਆਂ ਅੰਤਰ-ਦ੍ਰਿਸ਼ਟੀਆਂ ਅਤੇ ਖੋਜ-ਵਿਧੀਆਂ ਵਿਚ ਹੋ ਰਹੇ ਪਾਸਾਰ ਨਾਲ ਕਈ ਚੁਣੌਤੀਆਂ ਵੀ ਪੈਦਾ ਹੋ ਗਈਆਂ ਹਨ। ਮੁੱਖ ਜ਼ਿੰਮੇਵਾਰੀ ਜਾਂ ਚੁਣੌਤੀ ਬਾਣੀ ਸੰਦੇਸ਼ ਦੇ ਸਰਬਸਾਂਝੇ ਪ੍ਰਵਚਨ ਨੂੰ ਸੁਖੈਨ ਰੂਪ ਵਿਚ ਪ੍ਰਚਾਰਨ ਅਤੇ ਪ੍ਰਸਾਰਨ ਦੀ ਹੈ। ਅੱਜ ਜਦ ਸਮੁੱਚਾ ਸੰਸਾਰ ਰੰਗ, ਨਸਲ, ਸਭਿਅਤਾ, ਬੋਲੀ ਆਦਿ ਦੀ ਪਛਾਣ ਦੇ ਵੱਡੇ ਤੇ ਜਟਿਲ ਭੇੜ ਸਦਕਾ ਸੰਕਟ ਗ੍ਰਸਤ ਹੈ, ਇਸ ਨਾਲ ਅਕਾਦਮਿਕ ਪ੍ਰਸੰਗ ਵਿਚ ਨਜਿੱਠਣ ਲਈ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਹੀ ਮਾਰਗ ਦਰਸ਼ਨ ਕਰ ਸਕਦਾ ਹੈ। ਇਸ ਪਵਿੱਤਰ ਗ੍ਰੰਥ ਦਾ ਸਿਧਾਂਤਕ ਪ੍ਰਸੰਗ ਬਹੁ-ਰੰਗੇ ਸੰਸਾਰ ਦੀ ਬਹੁਲਤਾ ਨੂੰ ਬਰਾਬਰ ਵਧਣ-ਫੁੱਲਣ ਦਾ ਮੌਕਾ ਪ੍ਰਦਾਨ ਕਰਾਉਣ ਦੀ ਪੈਰਵੀ ਕਰਦਾ ਹੈ। ਬਾਣੀ ਦਾ ਵਿਚਾਰਧਾਰਕ ਪ੍ਰਵਚਨ ਰੰਗਾਂ, ਨਸਲਾਂ, ਸਭਿਆਤਾਵਾਂ ਜਾਂ ਹੋਰ ਹੱਦ-ਬੰਦੀਆਂ ਤੋਂ ਮੁਕਤ 'ਸਭਸੈ ਲਏ ਮਿਲਾਇ ਜੀਓ' ਦਾ ਨਿਵੇਕਲਾ ਸਭਿਆਚਾਰ ਸਿਰਜਦਾ ਹੈ, ਜਿਥੇ 'ਕਿਸੈ ਨ ਦਿਸਹਿ ਬਾਹਰਾ ਜੀਓ' ਅਤੇ 'ਰੰਗ ਪਰੰਗ ਉਪਾਰਜਨਾ' ਦੀ 'ਬਹੁ ਬਿਧਿ ਸ੍ਰਿਸਟਿ' ਵਿਚ 'ਨਾ ਕੋ ਮੇਰਾ ਦੁਸਮਨੁ ਰਹਿਆ ਨ ਹਮ ਕਿਸ ਕੇ ਬੈਰਾਈ' ਦਾ ਪ੍ਰਵਚਨ ਸਰਬਸਾਂਝੇ ਸੰਸਾਰ ਨੂੰ ਨਾਲ ਲੈ ਕੇ ਤੁਰਦਾ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਸਥਾਪਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਆਪਣੇ ਸਥਾਪਤੀ ਵਰ੍ਹੇ ਤੋਂ ਹੀ ਉਕਤ ਜ਼ਿੰਮੇਵਾਰੀਆਂ ਨਿਭਾਉਂਦਾ ਆ ਰਿਹਾ ਹੈ। ਸਮਕਾਲ ਦੇ ਬਹੁ-ਦਿਸ਼ਾਵੀ ਪ੍ਰਸੰਗ ਵਿਚ ਇਸ ਜ਼ਿੰਮੇਵਾਰੀ ਨੂੰ ਹੋਰ ਬਹੁ-ਪੱਖੀ ਤੇ ਵਿਉਂਤਬਧ ਰੂਪ ਵਿਚ ਨਿਭਾਉਣ ਲਈ ਵਿਭਾਗ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਜੁਗਤਿ ਦੇ ਨਾਲ ਨਾਲ ਉਸ ਦੇ ਵਿਲੱਖਣ ਤੱਤਾਂ ਅਤੇ ਸੰਕਲਪਾਂ ਉਪਰ ਸਿੱਖ ਧਰਮ ਦੇ ਪ੍ਰਬੁੱਧ ਚਿੰਤਕਾਂ ਕੋਲੋਂ ਪੁਸਤਕਾਂ ਤਿਆਰ ਕਰਾਉਣ ਦੀ ਵਿਉਂਤ ਬਣਾਈ ਗਈ ਸੀ। ਹਥਲੀ ਪੁਸਤਕ "ੴ ਵਿਕਾਸ ਅਤੇ ਸੰਕਲਪੀ ਚਿਹਨ" ਇਸੇ ਲੜੀ ਦਾ ਹਿੱਸਾ ਹੈ। ਮੇਰਾ ਪੂਰਨ

ਵਿਸ਼ਵਾਸ ਹੈ ਕਿ ਇਸ ਪੁਸਤਕ ਵਿਚ ਕੀਤੀ ਗਈ ਵਿਚਾਰ ਚਰਚਾ, ਲਾਭਕਾਰੀ ਅਤੇ ਪ੍ਰੇਰਣਾਦਾਇਕ ਸਿੱਧ ਹੋਵੇਗੀ।

ਮੈਂ ਇਸ ਨੂੰ ਧਰਮ ਅਧਿਐਨ ਦੇ ਖੇਤਰ ਵਿਚ ਕੰਮ ਕਰ ਰਹੇ ਖੋਜਾਰਥੀਆਂ, ਵਿਦਵਾਨਾਂ ਅਤੇ ਜਗਿਆਸੂਆਂ ਲਈ ਪੇਸ਼ ਕਰਨ ਵਿਚ ਹਿੱਸੇਦਾਰ ਹੋਣ ਦੇ ਨਾਲ ਨਾਲ ਅਕਾਦਮਿਕ ਅਦਾਰੇ ਦੇ ਮੁਖੀ ਦੀ ਜ਼ਿੰਮੇਵਾਰੀ ਨਿਭਾ ਕੇ ਫ਼ਖ਼ਰ ਮਹਿਸੂਸ ਕਰਦਾ ਹਾਂ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜਸਪਾਲ ਸਿੰਘ (ਡਾ.)**
ਵਾਈਸ-ਚਾਂਸਲਰ

# ਵਿਭਾਗੀ ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਧਰਮ ਗ੍ਰੰਥ ਦੇ ਨਾਂ 'ਤੇ ਸਥਾਪਿਤ ਦੁਨੀਆਂ ਦਾ ਇੱਕੋ ਇੱਕ ਨਿਵੇਕਲਾ ਵਿਭਾਗ ਹੈ। ਯੂਨੀਵਰਸਿਟੀ ਦੇ ਖੋਜ ਵਿਭਾਗਾਂ ਵਿੱਚ ਇਸ ਵਿਭਾਗ ਦਾ ਆਪਣਾ ਵਿਲੱਖਣ ਅਤੇ ਅਹਿਮ ਸਥਾਨ ਹੈ। 1962 ਵਿੱਚ ਪੰਜਾਬੀ ਯੂਨੀਵਰਸਿਟੀ ਦੀ ਅਰੰਭਤਾ ਜਿਨ੍ਹਾਂ ਵਿਭਾਗਾਂ ਨੂੰ ਲੈ ਕੇ ਹੋਈ, ਉਨ੍ਹਾਂ ਸਾਰਿਆਂ ਦਾ ਸਬੰਧ ਅਧਿਆਪਨ ਨਾਲ ਸੀ। ਯੂਨੀਵਰਸਿਟੀ ਦਾ ਸੁਪਨਾ ਸਾਕਾਰ ਕਰਨ ਵਾਲਿਆਂ ਦੇ ਮਨ ਵਿੱਚ ਇੱਕ ਨਵਾਂ ਪ੍ਰਸ਼ਨ ਪੈਦਾ ਹੋਇਆ ਕਿ ਜੇਕਰ ਯੂਨੀਵਰਸਿਟੀਆਂ ਦਾ ਕੰਮ ਕੇਵਲ ਅਧਿਆਪਨ ਹੀ ਪ੍ਰਵਾਨ ਕਰ ਲਿਆ ਗਿਆ ਤਾਂ ਯੂਨੀਵਰਸਿਟੀਆਂ ਤੇ ਕਾਲਜਾਂ ਦੇ ਫਰਕ ਨੂੰ ਕਿਸ ਤਰ੍ਹਾਂ ਪਰਿਭਾਸ਼ਿਤ ਕੀਤਾ ਜਾਵੇਗਾ। ਪੈਦਾ ਹੋਏ ਇਸ ਪ੍ਰਸ਼ਨ ਦਾ ਉੱਤਰ ਲੱਭਣ ਲਈ ਕੀਤੇ ਗਏ ਮੰਥਨ ਵਿੱਚੋਂ ਖੋਜ ਵਿਭਾਗਾਂ ਦਾ ਸੰਕਲਪ ਸਾਹਮਣੇ ਆਇਆ। ਚਾਰ ਖੋਜ ਵਿਭਾਗ ਸਥਾਪਿਤ ਕੀਤੇ ਗਏ, ਜਿਨ੍ਹਾਂ ਵਿੱਚੋਂ ਇੱਕ ਵਿਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਹੈ।

ਇਸ ਦੇ ਫਾਊਂਡਰ ਮੁਖੀ ਦਾ ਕਾਰਜ ਭਾਰ ਡਾ. ਤਾਰਨ ਸਿੰਘ ਜੀ ਨੇ ਸੰਭਾਲਿਆ ਸੀ, ਜੋ ਸਿੱਖ ਧਰਮ ਦੇ ਸਥਾਪਿਤ ਚਿੰਤਕ ਸਨ। ਵਿਭਾਗ ਦੀ ਸਿਰਜਣਾ ਦਾ ਮੁੱਖ ਉਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦਾ ਪ੍ਰਕਾਸ਼ਨ ਕਰਨਾ ਨਿਸ਼ਚਿਤ ਕੀਤਾ ਗਿਆ ਸੀ। ਸਿੱਖ ਧਰਮ ਦੇ ਬਾਨੀਆਂ ਨੇ ਜਿਨ੍ਹਾਂ ਅਧਿਆਤਮਿਕ, ਦਾਰਸ਼ਨਿਕ, ਇਤਿਹਾਸਕ ਅਤੇ ਸਭਿਆਚਾਰਕ ਸੰਕਲਪਾਂ ਦੀ ਗੱਲ ਬਾਣੀ ਰੂਪ ਵਿੱਚ ਕੀਤੀ ਸੀ, ਉਨ੍ਹਾਂ ਸੰਕਲਪਾਂ ਨੂੰ ਸੌਖੇ ਢੰਗ ਨਾਲ ਪ੍ਰਕਾਸ਼ਤ ਕਰਕੇ, ਇਸ ਖੇਤਰ ਵਿੱਚ ਕੰਮ ਕਰ ਰਹੇ ਵਿਦਵਾਨਾਂ ਦੇ ਖੋਜ ਕਾਰਜਾਂ ਨੂੰ ਜ਼ਰਖੇਜ਼ ਬਣਾਉਣ ਵਿੱਚ ਹਿੱਸੇਦਾਰ ਹੋਣ ਦੀ ਭੂਮਿਕਾ ਨੂੰ ਵੀ ਨਿਭਾਉਣਾ ਸੀ।

ਜਿਨ੍ਹਾਂ ਯੁੱਗ-ਪੁਰਸ਼ਾਂ ਦੀ ਪਹਿਲਕਦਮੀ ਤੇ ਦੂਰਅੰਦੇਸ਼ੀ ਸਦਕਾ, ਇਸ ਵਿਭਾਗ ਦਾ ਵਿਚਾਰ ਹਕੀਕਤ ਬਣਿਆ, ਉਹ ਜਾਣਦੇ ਸਨ ਕਿ ਅਜਿਹਾ ਵਿਭਾਗ ਹੀ ਇਸ ਖਿੱਤੇ ਨਾਲ ਜੁੜੇ ਹੋਏ ਲੋਕਾਂ ਨੂੰ ਆਪਣੀ ਵਿਰਾਸਤ ਦੇ ਫ਼ਖ਼ਰ ਨਾਲ ਜੋੜ ਸਕਦਾ ਹੈ, ਕਿਉਂਕਿ ਕੋਈ ਵੀ ਕੌਮ ਜਾਂ ਖਿੱਤਾ ਜੇਕਰ ਆਪਣੀ ਵਿਰਾਸਤ ਦੇ ਫ਼ਖ਼ਰ ਨੂੰ ਨਾਮ-ਸਿਮਰਨ ਵਾਂਗ ਆਪਣੀ ਜ਼ਿੰਦਗੀ ਦਾ ਹਿੱਸਾ ਨਹੀਂ ਬਣਾਉਂਦਾ ਤਾਂ ਉਸਦੀ ਵਚਨਬੱਧਤਾ ਉਪਰ ਪ੍ਰਸ਼ਨ-ਚਿੰਨ੍ਹ ਖੜ੍ਹਾ ਹੋ ਜਾਂਦਾ ਹੈ। ਉਪਰੋਕਤ ਵਿਭਾਗ ਨੇ ਆਪਣੀ ਸਮਰੱਥਾ ਅਨੁਸਾਰ ਵਿਰਾਸਤ ਦੇ ਫ਼ਖ਼ਰ ਨੂੰ ਲੋਕ ਹਿਰਦਿਆਂ ਦਾ ਹਿੱਸਾ ਬਣਾਉਣ ਲਈ ਨਿਰੰਤਰ ਕਾਰਜ ਕੀਤੇ ਹਨ ਅਤੇ ਆਪਣੀ ਸਥਾਪਤੀ ਤੋਂ ਲੈ ਕੇ ਅੱਜ ਤੱਕ ਆਪਣੀਆਂ ਅਕਾਦਮਿਕ ਗਤੀਵਿਧੀਆਂ ਨਾਲ ਯੂਨੀਵਰਸਿਟੀ

ਦੇ ਗਿਆਨ ਨੂੰ ਜ਼ਰਖੇਜ਼ ਬਣਾਉਣ ਲਈ ਹਰ ਸੰਭਵ ਯਤਨ ਕੀਤਾ ਹੈ। ਵਿਭਾਗ ਦੀਆਂ ਪ੍ਰਕਾਸ਼ਨਾਵਾਂ, ਉਪਰੋਕਤ ਦੀ ਇੱਕ ਪ੍ਰਖਤਾ ਉਦਾਹਰਣ ਹਨ।

ਪਿਛਲੇ ਸਮੇਂ ਵਿੱਚ ਡਾ. ਜਸਪਾਲ ਸਿੰਘ, ਵਾਈਸ-ਚਾਂਸਲਰ ਦੀ ਅਗਵਾਈ ਵਿੱਚ ਜਿਥੇ ਯੂਨੀਵਰਸਿਟੀ ਨੇ ਨਵੀਆਂ ਪੁਲਾਂਘਾਂ ਪੁੱਟੀਆਂ, ਉਥੇ ਵਿਭਾਗ ਦੇ ਵਰਤਮਾਨ ਸਰੂਪ ਸਬੰਧੀ ਵੀ ਨਵੇਂ ਫੈਸਲੇ ਲਏ ਗਏ ਹਨ। ਵਿਸ਼ਵੀਕਰਨ ਦੇ ਆਧੁਨਿਕ ਦੌਰ ਵਿੱਚ ਜਦੋਂ ਸਮੁੱਚੇ ਅਕਾਦਮਿਕ ਸੰਸਾਰ ਵਿੱਚ ਨਵੀਆਂ ਅੰਤਰਦ੍ਰਿਸ਼ਟੀਆਂ ਦਾ ਆਗਮਨ ਹੋਇਆ ਤਾਂ ਅਧਿਐਨ ਅਤੇ ਅਧਿਆਪਨ ਵਿਭਾਗਾਂ ਦੀ ਕਾਰਜਵਿਧਾ ਦੀ ਪੁਨਰ ਸਮੀਖਿਆ ਦਾ ਪ੍ਰਸ਼ਨ ਪੈਦਾ ਹੋ ਗਿਆ। ਨਤੀਜਾ ਇਹ ਸਾਹਮਣੇ ਆਇਆ ਕਿ ਇਕੱਲਾ ਅਧਿਐਨ ਜਾਂ ਇਕੱਲਾ ਅਧਿਆਪਨ ਮਨੁੱਖੀ ਗਿਆਨ ਭੁੱਖ ਦੀ ਸੰਤੁਸ਼ਟੀ ਨਹੀਂ ਕਰ ਸਕਦਾ। ਇਸ ਲਈ ਅਧਿਐਨ ਦੇ ਨਾਲ ਅਧਿਆਪਨ ਅਤੇ ਅਧਿਆਪਨ ਦੇ ਨਾਲ ਅਧਿਐਨ ਲਾਜ਼ਮੀ ਮੰਨ ਲਿਆ ਗਿਆ ਹੈ। ਫਲਸਰੂਪ 2011-12 ਦੇ ਅਕਾਦਮਿਕ ਸਾਲ ਵਿੱਚ ਇੱਕ ਨਵਾਂ ਫੈਸਲਾ ਲਿਆ ਗਿਆ, ਜਿਸ ਅਧੀਨ ਵਿਭਾਗ ਵਿੱਚ 'ਸਕੂਲ ਆਫ ਸਿੱਖ ਥਿਆਲੋਜੀ' ਦੀ ਸਥਾਪਨਾ ਕੀਤੀ ਗਈ। ਭਾਰਤੀ ਭੂ-ਮੰਡਲ ਦੇ ਅਕਾਦਮਿਕ ਜਗਤ ਵਿੱਚ ਇਹ ਇੱਕੋ ਇੱਕ ਪਹਿਲਾ ਵਿਭਾਗ ਹੈ ਜਿਸ ਦਾ ਅਧਿਆਪਨ ਰਵਾਇਤੀ ਕੋਰਸਾਂ ਤੋਂ ਹਟ ਕੇ ਹੈ।

ਅਧਿਐਨ ਦੇ ਖੇਤਰ ਵਿੱਚ ਕੁਝ ਨਵਾਂ ਸਾਹਮਣੇ ਲਿਆਉਣ ਦੀ ਸੋਚ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਤੇ ਸੰਕਲਪੀ ਵਿਧਾਨ ਦੇ ਕੁਝ ਅਹਿਮ ਪਹਿਲੂਆਂ ਉਤੇ ਪੁਸਤਕਾਂ ਲਿਖਵਾਉਣ ਦਾ ਫੈਸਲਾ ਕੀਤਾ ਗਿਆ। ਇਸ ਕਾਰਜ ਲਈ ਸਿੱਖ ਧਰਮ ਨਾਲ ਵਾਬਸਤਾ ਉੱਘੇ ਚਿੰਤਕਾਂ ਦੀ ਚੋਣ ਕੀਤੀ ਗਈ। ਉਨ੍ਹਾਂ ਨੂੰ ਬੇਨਤੀ ਕੀਤੀ ਗਈ ਕਿ ਉਹ ਆਪਣੇ ਇਸ ਵਿਰਾਸਤੀ ਫ਼ਖ਼ਰ ਨੂੰ ਰੂਪਮਾਨ ਕਰਨ ਲਈ ਵਿਭਾਗ ਨੂੰ ਸਹਿਯੋਗ ਦੇਣ ਤਾਂ ਜੋ ਬਣਾਈ ਯੋਜਨਾ ਨੂੰ ਅਮਲੀ ਰੂਪ ਦਿੱਤਾ ਜਾ ਸਕੇ। ਉਨ੍ਹਾਂ ਦਾ ਉਦਾਰ-ਚਿਤ ਹੁੰਗਾਰਾ ਸਾਡੀ ਸਫਲਤਾ ਦਾ ਰਾਜ਼ ਬਣਿਆ। ਹਥਲੀ ਪੁਸਤਕ ਨੂੰ "੧ਓ ਵਿਕਾਸ ਅਤੇ ਸੰਕਲਪੀ ਚਿਹਨ" ਸਿਰਲੇਖ ਹੇਠ ਛਾਪਿਆ ਜਾ ਰਿਹਾ ਹੈ। ਇਸ ਨੂੰ ਲਿਖਣ ਦਾ ਕਾਰਜ ਸੁਪ੍ਰਸਿਧ ਚਿੰਤਕ ਡਾ. ਸੁਤਿੰਦਰ ਸਿੰਘ ਨੂਰ ਜੀ ਨੂੰ ਸੌਂਪਿਆ ਗਿਆ ਸੀ, ਜਿਨ੍ਹਾਂ ਨੇ ਬਹੁਤ ਮਿਹਨਤ ਅਤੇ ਲਗਨ ਨਾਲ ਇਹ ਕੰਮ ਕੀਤਾ। ਇਸ ਪੁਸਤਕ ਦੇ ਖਰੜੇ ਨੂੰ ਪੜ੍ਹਨ ਦਾ ਕੰਮ ਇਸੇ ਵਿਭਾਗ ਦੇ ਪ੍ਰੋਫੈਸਰ ਡਾ. ਗੁਰਨੇਕ ਸਿੰਘ ਨੇ ਨਿਭਾਇਆ। ਮੈਂ ਇਨ੍ਹਾਂ ਦੋਹਾਂ ਵਿਦਵਾਨਾਂ ਦਾ ਰਿਣੀ ਹਾਂ। ਮੈਨੂੰ ਵਿਸ਼ਵਾਸ ਹੈ ਕਿ ਇਸ ਖੇਤਰ ਵਿੱਚ ਕਾਰਜਸ਼ੀਲ ਵਿਦਵਾਨ, ਜਗਿਆਸੂ ਅਤੇ ਖੋਜਾਰਥੀ ਇਸ ਪੁਸਤਕ ਤੋਂ ਲਾਭ ਉਠਾਉਣਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਸਰਬਜਿੰਦਰ ਸਿੰਘ (ਡਾ.)**
ਪ੍ਰੋਫੈਸਰ ਤੇ ਮੁਖੀ

# ਭੂਮਿਕਾ

ਇਹ ਪੁਸਤਕ ੧ੴ ਬਾਰੇ ਹੈ, ੧ੴ ਦੇ ਪਿਛੋਕੜ, ਵਿਕਾਸ ਅਤੇ ਇਸ ਦੇ ਸੰਕਲਪ ਬਾਰੇ। ੧ੴ ਗੁਰਬਾਣੀ ਦਾ ਮੂਲ ਹੈ। ਮੂਲ ਮੰਤਰ ਦੇ ਬਾਕੀ ਸੰਕਲਪੀ ਸ਼ਬਦ ਇਸ ਦਾ ਵਿਸਥਾਰ ਹਨ ਅਤੇ ਗੁਰਬਾਣੀ ਵਿਚ ੧ੴ ਅਤੇ ਮੂਲ ਮੰਤਰ ਦਾ ਵਿਸਥਾਰ ਦੇਖਿਆ ਜਾ ਸਕਦਾ ਹੈ ਇਸ ਲਈ ੧ੴ ਦਾ ਬਹੁਤ ਮਹੱਤਵ ਬਣਦਾ ਹੈ ।੧ੴ ਬਾਰੇ ਹੁਣ ਤਕ ਅਨੇਕਾਂ ਵਿਦਵਾਨਾਂ ਨੇ ਲਿਖਿਆ ਹੈ, ਕਈ ਦ੍ਰਿਸ਼ਟੀਕੋਣ ਸਾਹਮਣੇ ਆਏ ਹਨ। ਆਰੰਭ ਵਿਚ ਵੇਦਾਂਤਕ ਦ੍ਰਿਸ਼ਟੀਕੋਣ ਵੀ ਸਾਹਮਣੇ ਆਇਆ। ਇਸ ਲਈ ਕਈ ਵਿਦਵਾਨ ੧ੴ ਨੂੰ ਓਮ ਤਕ ਹੀ ਦੇਖਦੇ ਹਨ। ਜਦੋਂ ਕਿ ੧ੴ ਨਿਰੋਲ ਓਮ ਨਹੀਂ ਸਗੋਂ ਇਸ ਦੇ ਵਿਕਾਸ ਵਿਚ ਨਿਰਗੁਣ ਸੰਕਲਪ ਦੇ ਨਾਲ-ਨਾਲ ਗਿਆਨ ਤੇ ਅਨੁਭਵ ਦੀਆਂ ਹੋਰ ਬਹੁਤ ਸਾਰੀਆਂ ਗੱਲਾਂ ਸ਼ਾਮਿਲ ਹਨ।੧ੴ ਦੀ ਸੰਕਲਪੀ ਸਮਰਥਾ ਇਸੇ ਵਿਚ ਹੀ ਹੈ। ਸੰਕਲਪੀ ਚਿਹਨ ਬਹੁਤ ਡੂੰਘਾ ਹੁੰਦਾ ਹੈ ਤੇ ਉਸਦੇ ਅਰਥ ਦੀਆਂ ਬਹੁਤ ਪਰਤਾਂ ਹੁੰਦੀਆਂ ਹਨ। ਇਸ ਪੁਸਤਕ ਵਿਚ ੧ੴ ਦੀਆਂ ਇਨ੍ਹਾਂ ਦ੍ਰਿਸ਼ਟੀਆਂ ਵੱਲ ਸੰਕੇਤ ਕਰਨ ਦੇ ਨਾਲ-ਨਾਲ ਇਸ ਵਿਕਾਸ ਨੂੰ ਦੇਖਣ ਦਾ ਯਤਨ ਵੀ ਕੀਤਾ ਗਿਆ ਹੈ ਅਤੇ ਇਸਦੇ ਸੰਕਲਪੀ ਚਿਹਨ ਨਾਲ ਹੋਰ ਕੀ ਕੁਝ ਸੰਬੰਧਤ ਹੁੰਦਾ ਹੈ ਉਸ ਵੱਲ ਵੀ ਸੰਕੇਤ ਕਰਨ ਦਾ ਯਤਨ ਕੀਤਾ ਗਿਆ ਹੈ।੧ੴ, ੧ੴ ਸਤਿਗੁਰ ਪ੍ਰਸਾਦਿ ਅਤੇ ੧ੴ ਵਾਹਿਗੁਰੂ ਜੀ ਕੀ ਫਤਹ ਦੇ ਅੰਗ ਸੰਗ ਹੈ। ਇਸ ਬਾਰੇ ਵੀ ਸੰਖੇਪ ਚਰਚਾ ਕੀਤਾ ਗਿਆ ਹੈ।

ਕਿਉਂਕਿ ੧ੴ ਦਾ ਪਾਸਾਰ ਸਭ ਤੋਂ ਵੱਧ ਗੁਰਬਾਣੀ ਵਿਚ ਹੈ ਇਸ ਲਈ ਗੁਰਬਾਣੀ ਨੂੰ ਵੱਧ ਤੋਂ ਵੱਧ ਧਿਆਨ ਵਿਚ ਰੱਖਿਆ ਗਿਆ ਹੈ ਤੇ ਇਸ ਪਰਿਪੇਖ ਵਿਚੋਂ ਹੀ ਸਪਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ। ਗੁਰਬਾਣੀ ਵਿਚੋਂ ਇਸ ਦਾ ਪੈਰਾਡਾਈਮ ਕਿਵੇਂ ਉਸਰਦਾ ਹੈ।

ਇਸ ਅਧਿਐਨ ਵਿਚ ਸਾਰੀਆਂ ਗੱਲਾਂ ਦਾ ਵਿਸਥਾਰ ਸੰਭਵ ਨਹੀਂ ਪਰ ਜਿਵੇਂ ਵਿਦਵਾਨਾਂ ਨੇ ਇਸ ਨੂੰ ਵਿਚਾਰਿਆ ਹੈ ਉਸ ਵੱਲ ਸੰਕੇਤ ਕਰਨ ਦਾ ਯਤਨ ਕੀਤਾ ਹੈ ਤਾਂ ਕਿ ੧ੴ ਦੇ ਸਰਬਪੱਖੀ ਸੱਚ ਤਕ ਪਹੁੰਚਣ ਦਾ ਯਤਨ ਕੀਤਾ ਜਾਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਜੋ ਪੰਕਤੀਆਂ ਉਦਾਹਰਣ ਦੇ ਤੌਰ 'ਤੇ ਲਈਆਂ ਗਈਆਂ ਹਨ ਉਨ੍ਹਾਂ ਦੇ ਰਾਗ ਅਤੇ ਪੰਨੇ ਵੱਲ ਸੰਕੇਤ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਵਿਚਾਰਾਂ ਨਾਲ ਸੰਬੰਧਤ ਹੋਰ ਵੀ ਪੰਕਤੀਆਂ ਹਨ, ਕਿਉਂਕਿ ਸਮੁੱਚੀ ਗੁਰਬਾਣੀ

ਆਪਣੇ ਇਸ ਸੰਦੇਸ਼ ਨਾਲ ਅੰਦਰੋਂ ਇਕ ਜੋਤ ਹੋ ਕੇ ਜੁੜੀ ਹੋਈ ਹੈ।

ਡਾ. ਜਸਪਾਲ ਸਿੰਘ, ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ ਮੈਂ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਅਧਿਐਨ ਲਈ ਪ੍ਰੇਰਿਆ ਤੇ ਮੈਂ ਇਸ ਅਧਿਐਨ ਵਿਚ ਜਿਉਂ ਜਿਉਂ ਲੀਨ ਹੋਇਆ ਇਕ ਵਿਸ਼ਾਲ ਗਿਆਨ ਤੇ ਅਨੁਭਵ ਨਾਲ ਸੰਬੰਧਤ ਹੁੰਦਾ ਗਿਆ ਜਿਸ ਦਾ ਪ੍ਰਗਟਾਅ ਇਹ ਪੁਸਤਕ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ
15.10.2010

**ਸੁਤਿੰਦਰ ਸਿੰਘ ਨੂਰ**
ਪ੍ਰੋਫੈਸਰ ਆਫ ਐਮੀਨੈਂਸ

# ਤਤਕਰਾ

# ੧ੳ
# ਪ੍ਰਾਪਤ ਦ੍ਰਿਸ਼ਟੀਕੋਣ

## ੧ੳ ਦਾ ਮਹੱਤਵ :

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧ੳ ਦਾ ਸੰਕਲਪ ਸਭ ਤੋਂ ਮਹੱਤਵ ਯੋਗ ਹੈ ਅਤੇ ਮੂਲ ਮੰਤਰ ਵੀ ਇਸੇ ਸੰਕਲਪੀ ਸ਼ਬਦ ਤੋਂ ਆਰੰਭ ਹੁੰਦਾ ਹੈ। ੧ੳ ਨੂੰ ਸਮਝੇ ਤੋਂ ਬਿਨਾਂ ਬਾਕੀ ਰਚਨਾ ਨੂੰ ਸਮਝਣਾ ਵੀ ਅਧੂਰਾ ਰਹਿੰਦਾ ਹੈ। ੧ੳ ਬਾਰੇ ਉਨ੍ਹਾਂ ਸਭ ਵਿਦਵਾਨਾਂ ਨੇ ਚਰਚਾ ਕੀਤੀ ਹੈ ਜਿਨ੍ਹਾਂ ਨੇ ਗੁਰਬਾਣੀ ਦੇ ਟੀਕੇ ਲਿਖੇ ਹਨ, ਵਿਸ਼ਲੇਸ਼ਣ ਕੀਤਾ ਹੈ ਜਾਂ ਵਿਆਖਿਆ ਕੀਤੀ ਹੈ, ਪਰ ਸਾਡਾ ਮੰਤਵ ਉਨ੍ਹਾਂ ਸਾਰੇ ਵਿਚਾਰਾਂ ਜਾਂ ਵਿਦਵਾਨਾਂ ਦਾ ਉਲੇਖ ਕਰਨਾ ਨਹੀਂ, ਅਸੀਂ ੧ੳ ਬਾਰੇ ਸਾਹਮਣੇ ਆਏ ਕੁਝ ਦ੍ਰਿਸ਼ਟੀਕੋਣਾਂ ਦੀ ਪਹਿਚਾਣ ਕਰਨਾ ਚਾਹੁੰਦੇ ਹਾਂ। ਇਤਿਹਾਸ ਵਿਚ ਇਹ ਦ੍ਰਿਸ਼ਟੀਕੋਣ ਕਈ ਵਾਰ ਸਾਹਮਣੇ ਆਏ ਹਨ। ਇਸ ਉਪਰੰਤ ਅਸੀਂ ੧ੳ ਦੇ ਵਿਕਾਸ ਅਤੇ ਇਸ ਦੇ ਸੰਕਲਪੀ ਚਿਹਨ ਨੂੰ ਦੇਖਾਂਗੇ । ਇਉਂ ਸਾਡੇ ਧਿਆਨ ਵਿਚ ਇਸ ਚਰਚਾ ਦਾ ਪਰੰਪਰਕ ਇਤਿਹਾਸ ਵੀ ਰਹੇਗਾ ਅਤੇ ਵਿਸ਼ਲੇਸ਼ਣ ਨਾਲ ਜੁੜੀਆਂ ਜੋ ਨਵੀਆਂ ਵਿਧੀਆਂ ਸਾਹਮਣੇ ਆਈਆਂ ਹਨ, ਉਨ੍ਹਾਂ ਦਾ ਧਿਆਨ ਵੀ ਰਹੇਗਾ।

ਜਦੋਂ ਕਿਸੇ ਰਚਨਾ ਦੇ ਆਰੰਭ ਵਿਚ ੧ੳ ਜਾਂ ਮੂਲ ਮੰਤਰ ਨੂੰ ਅੰਕਿਤ ਕੀਤਾ ਜਾਂਦਾ ਹੈ ਤਾਂ ਇਸ ਨੂੰ ਅੰਕਿਤ ਕਰਨਾ ਕੇਵਲ ਇਕ ਵਿਧੀ ਹੈ? ਜਾਂ ਇਸ ਦੇ ਅੰਕਿਤ ਕਰਨ ਨਾਲ ਉਸ ਰਚਨਾ ਦੀ ਸਮੁੱਚੀ ਸੰਰਚਨਾ ਵਿਚ ਕੋਈ ਅੰਤਰ ਆਉਂਦਾ ਹੈ ਅਤੇ ਮੂਲ ਮੰਤਰ ਜਾਂ ੧ੳ ਉਸ ਰਚਨਾ ਦੀ ਸਮੁੱਚੀ ਸੰਰਚਨਾ ਦਾ ਇਕ ਹਿੱਸਾ ਬਣ ਜਾਂਦਾ ਹੈ, ਅਸੀਂ ਇਸ ਦਾ ਅਨੁਮਾਨ ਲਾਉਣਾ ਚਾਹੁੰਦੇ ਹਾਂ, ਕਿਉਂਕਿ ਸਾਡੇ ਖਿਆਲ ਅਨੁਸਾਰ ੧ੳ ਇਕ ਅਜਿਹਾ ਸੰਕਲਪ ਹੈ ਜਿਸ ਦਾ ਆਪਣਾ ਇਕ ਸੰਕਲਪੀ ਚਿਹਨ ਪ੍ਰਬੰਧ ਬਣਦਾ ਹੈ ਅਤੇ ਇਸ ਦੇ ਅੰਕਿਤ ਹੋਣ ਨਾਲ ਜਾਂ ਆਰੰਭ ਵਿਚ ਮੂਲ ਮੰਤਰ ਦੇ ਅੰਕਿਤ ਹੋਣ ਨਾਲ ਅਗਲੀ ਰਚਨਾ ਦੇ ਅਰਥਾਂ ਵਿਚ ਮਹੱਤਵਯੋਗ ਪਰਿਵਰਤਨ ਵਾਪਰਦੇ ਹਨ, ਪਰ ਇਸ ਗੱਲ ਨੂੰ ਕਈ ਵਿਦਵਾਨਾਂ ਨੇ ਠੀਕ ਰੂਪ ਵਿਚ ਨਹੀਂ ਸਮਝਿਆ ਤੇ ਉਹ ਰਚਨਾ ਤੋਂ ਪਹਿਲਾਂ ਇਸ ਨੂੰ ਵਾਧੂ ਸਮਝਦੇ ਹਨ। ਇਸੇ ਲਈ ਸਾਨੂੰ ੧ੳ ਦੇ ਮਹੱਤਵ ਨੂੰ ਵਿਸਥਾਰ ਨਾਲ ਦੇਖਣਾ ਚਾਹੀਦਾ ਹੈ।

ਪ੍ਰੋ. ਸਾਹਿਬ ਸਿੰਘ ਦਾ ਦ੍ਰਿਸ਼ਟੀਕੋਣ ਹੈ "ਲਫ਼ਜ਼ 'ਜਪੁ' ਤੋਂ ਪਹਿਲਾਂ '੧ੳ' ਤੋਂ ਲੈ ਕੇ 'ਗੁਰ ਪ੍ਰਸਾਦਿ' ਤਕ ਮੂਲ ਮੰਤਰ ਹੈ। 'ਜਪੁ' ਦੀ ਬਾਣੀ ਦੇ ਵਜੂਦ ਨਾਲ ਇਸ ਮੂਲ ਮੰਤਰ ਦਾ ਕੋਈ ਸੰਬੰਧ ਨਹੀਂ ਹੈ। ਇਹ ਤਾਂ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਉਸੇ ਤਰ੍ਹਾਂ ਲਿਖਿਆ

ਗਿਆ ਹੈ, ਜਿਵੇਂ ਹਰੇਕ 'ਰਾਗ' ਦੇ ਸ਼ੁਰੂ ਵਿਚ ਦਰਜ ਹੈ।"[1]

ਇਸੇ ਤਰ੍ਹਾਂ ਪ੍ਰੋ. ਕਰਤਾਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਜਪੁਜੀ ਸਾਹਿਬ ਦੇ ਸਟੀਕ ਵਿਚ ਲਿਖਿਆ ਹੈ, "ਇਸ ਮੂਲ ਮੰਤਰ ਦਾ ਜਪੁ ਜੀ ਸਾਹਿਬ ਨਾਲ ਖ਼ਾਸ ਸੰਬੰਧ ਨਹੀਂ ਇਹ ਜਪੁਜੀ ਸਾਹਿਬ ਦਾ ਹਿੱਸਾ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਵੱਡੀਆਂ-ਵੱਡੀਆਂ ਬਾਣੀਆਂ ਤੇ ਰਾਗਾਂ ਦੇ ਸ਼ੁਰੂ ਵਿਚ ਮੰਗਲ ਵਜੋਂ ਲਿਖਿਆ ਗਿਆ ਹੈ।"[2]

ਇਥੇ ਮੂਲ ਮੰਤਰ ਨੂੰ ਕੇਵਲ ਇਕ ਮੰਗਲਾਚਰਨ ਦੇ ਤੌਰ 'ਤੇ ਲਿਆ ਗਿਆ ਹੈ ਤੇ ੧ਓ ਉਸ ਮੰਗਲਾਚਰਨ ਦਾ ਆਰੰਭ ਬਿੰਦੂ ਹੈ। ਮੂਲ ਮੰਤਰ ਦੇ ਸੰਕਲਪੀ ਸ਼ਬਦਾਂ ਨੂੰ ਜਪੁਜੀ ਦੀ ਸਮੁੱਚੀ ਸੰਰਚਨਾ ਦਾ ਅਟੁਟ ਅੰਗ ਨਹੀਂ ਸਮਝਿਆ ਗਿਆ ਜਦੋਂ ਕਿ ਇਹ ਸ਼ਬਦ ਜਪੁਜੀ ਦੀ ਸਮੁੱਚੀ ਸੰਰਚਨਾ ਦਾ ਅਟੁਟ ਅੰਗ ਹਨ, ਤੇ ਜਿਨ੍ਹਾਂ ਰਚਨਾਵਾਂ ਦੇ ਆਰੰਭ ਵਿਚ ਵੀ ਇਨ੍ਹਾਂ ਨੂੰ ਅੰਕਿਤ ਕੀਤਾ ਗਿਆ ਹੈ ਉਥੇ ਇਹ ਅਟੁਟ ਅੰਗ ਬਣਦੇ ਹਨ। ੧ਓ ਦਾ ਮਹੱਤਵ ਇਸ ਅਨੁਸਾਰ ਸਮਝਣਾ ਬਣਦਾ ਹੈ।

**ਸਹਿਜ ਪ੍ਰਣਾਲੀ:**

ਡਾ. ਤਾਰਨ ਸਿੰਘ ਨੇ ਇਸ ਬਾਰੇ ਵਖਰਾ ਦ੍ਰਿਸ਼ਟੀਕੋਣ ਪ੍ਰਗਟ ਕੀਤਾ ਸੀ ਅਤੇ ਗੁਰਬਾਣੀ ਦੀ ਵਿਆਖਿਆ ਪ੍ਰਣਾਲੀਆਂ ਵਿਚਾਰਦਿਆਂ ਇਸ ਨੂੰ 'ਸਹਿਜ ਪ੍ਰਣਾਲੀ' ਦਾ ਨਾਂ ਦਿੱਤਾ ਸੀ ਅਤੇ ਇਹ ਮੰਨਿਆ ਸੀ ਕਿ ਮੂਲ ਮੰਤਰ ਦੀ ਵਿਆਖਿਆ ਜਪੁਜੀ ਹੈ ਅਤੇ ਜਪੁਜੀ ਦੀ ਵਿਆਖਿਆ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਡਾ. ਤਾਰਨ ਸਿੰਘ ਨੇ ਇਸ 'ਸਹਿਜ ਪ੍ਰਣਾਲੀ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਕੀ ਬਾਣੀ ਵਿਚੋਂ ਪ੍ਰਮਾਣ ਲੈ ਕੇ ਸਪਸ਼ਟ ਕੀਤਾ। ਜਿਸ ਦਾ ਭਾਵ ਇਹ ਹੈ ਕਿ ਗੁਰੂ ਸਾਹਿਬ ੧ਓ ਨੂੰ ਆਪ ਹੀ ਕਈ ਥਾਂ ਸਪਸ਼ਟ ਕਰਦੇ ਹਨ। ਓਅੰਕਾਰ ਨਾਂ ਦੀ ਬਾਣੀ ਵਿਚ ਅਤੇ ਹੋਰ ਕਈ ਥਾਂ ੧ਓ ਦੇ ਸੰਕਲਪ ਨਾਲ ਸੰਬੰਧਤ ਵੀ ਹਨ ਤੇ ਵਿਸ਼ਲੇਸ਼ਣ ਵੀ ਕਰਦੇ ਹਨ। ਡਾ. ਤਾਰਨ ਸਿੰਘ ਦਾ ਇਹ ਵਿਸਥਾਰ ਇਉਂ ਹੈ:-

(ੳ) ੧ਓ ਦੀ ਏਕਤਾ ਨੂੰ ਕਿਤਨੇ ਹੀ ਦ੍ਰਿਸ਼ਟੀਕੋਣਾਂ ਤੋਂ ਸਪਸ਼ਟ ਕੀਤਾ ਹੈ। ਵੇਦ ਨੂੰ ਏਕਤਾ ਦਾ ਸਥਾਪਕ ਦੱਸ ਕੇ ਕਿਹਾ ਹੈ ਕਿ ਕਰਤਾ ਇਕ ਹੈ, ਰਚਨਾ ਇਕ ਹੈ, ਗਿਆਨ, ਧਿਆਨ, ਧੁਨਿ ਬਾਣੀ ਦੇ ਮਾਰਗ ਇਕ ਹਨ, ਨਿਰਗੁਣ ਸਰਗੁਣ ਇਕੋ ਹੈ, ਸ਼ਬਦ ਜੋ ਗੁਰੂ ਤੋਂ ਜਾਣਿਆ ਜਾਂਦਾ ਹੈ ਸਦਾ ਇਕੋ ਹੈ, ਵਿਸ਼ਵ ਧਰਮ ਇਕੋ ਹੈ, ਗੁਰਮਤਿ ਸਦਾ ਇਕੋ ਹੈ, ਰਾਜ-ਪ੍ਰਬੰਧ, ਹੁਕਮ-ਨਿਜ਼ਾਮ ਇਕੋ ਦਾ ਹੈ, ਹਸਤੀ (ਮੁਕਤੀ) ਇਕੋ ਹੈ, ਭਗਤੀ (ਪ੍ਰੇਮ) ਇਕੋ ਹੈ।

(ਅ) 'ਓਅੰਕਾਰ' ਨਾਂ ਦੀ ਬਾਣੀ ਵਿਚ ਇਸੇ ਏਕਤਾ ਦੀ ਵਿਆਖਿਆ ਕੀਤੀ ਹੈ ਜੋ ਕਿ

---

1. ਪ੍ਰੋ. ਸਾਹਿਬ ਸਿੰਘ, **ਜਪੁਜੀ ਸਾਹਿਬ ਸਟੀਕ**, ਪੰਨਾ-28.
2. ਪ੍ਰੋ. ਕਰਤਾਰ ਸਿੰਘ, **ਜਪੁਜੀ ਸਾਹਿਬ ਤੇ ਹੋਰ ਬਾਣੀਆਂ ਸਟੀਕ**, ਪੰਨਾ-1.

ਉਪਰਲੀ ਵਿਆਖਿਆ ਤੋਂ ਬਹੁਤੀ ਭਿੰਨ ਨਹੀਂ ਹੈ, ਪਰ ਜਿਸ ਦਾ ਕਾਵਿ-ਸਰੂਪ ਵਖਰਾ ਹੈ:-

ਏਕੋ ਏਕ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸਿਸਟਿ ਸਬਾਈ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥

ਜੇ ਇਕ ਪਰਮਾਤਮਾ ਮੰਨਣਾ ਹੈ ਤਾਂ ਅੰਦਰ-ਬਾਹਰ, ਨੇੜੇ-ਦੂਰ, ਹਰ ਆਚਾਰ, ਹਰ ਰੰਗ, ਹਰ ਰੂਪ, ਹਰ ਜੋਤਿ, ਸਾਰੇ ਗਿਆਨ ਧਿਆਨ ਵਿਚ 'ਏਕਤਾ' ਨੂੰ ਮੰਨਣਾ ਪਏਗਾ।

ਏਕੁ ਅਚਾਰੁ ਰੰਗੁ ਇਕ ਰੂਪੁ॥ ਪਉਣ ਪਾਣੀ ਅਗਨੀ ਅਸਰੂਪੁ॥
ਏਕੋ ਭਵਰੁ ਭਵੈ ਤਿਹੁ ਲੋਇ॥ ਏਕੋ ਬੂਝੈ ਸੂਝੈ ਪਤਿ ਹੋਇ॥
ਗਿਆਨੁ ਧਿਆਨੁ ਲੇ ਸਮਸਰਿ ਰਹੈ॥ ਗੁਰਮੁਖਿ ਏਕੁ ਵਿਰਲਾ ਕੋ ਲਹੈ॥
ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ॥ ਗੁਰੂ ਦੁਆਰੈ ਆਖਿ ਸੁਣਾਏ॥੭॥

(ਓਅੰਕਾਰ, ਪੰਨਾ-੯੩੦)[3]

ਇਥੇ ੧ਓ ਦੇ ਅਰਥ-ਸੰਸਾਰ ਵਲ ਜੋ ਸੰਕੇਤ ਕੀਤੇ ਗਏ ਹਨ, ਤੇ ਜਿਵੇਂ ਉਨ੍ਹਾਂ ਨੂੰ ਗੁਰਬਾਣੀ ਵਿਚੋਂ ਹੀ ਦੇਖਿਆ ਗਿਆ ਹੈ, ਇਹ ਗੱਲ ਕਾਫ਼ੀ ਸੱਚ ਦੇ ਨੇੜੇ ਲੈ ਜਾਂਦੀ ਹੈ ਅਤੇ ਇਸ ਗੱਲ ਵੱਲੋਂ ਵੀ ਚੇਤੰਨ ਕਰਦੀ ਹੈ ਕਿ ੧ਓ ਦਾ ਸੰਬੰਧ ਗੁਰਬਾਣੀ ਦੀ ਸਮੁੱਚੀ ਵਿਚਾਰਧਾਰਾ ਨਾਲ ਹੈ ਅਤੇ ਇਸ ਨੂੰ ਸਭ ਤੋਂ ਵੱਧ ਸਪਸ਼ਟ ਗੁਰੂ ਸਾਹਿਬ ਨੇ ਆਪ ਆਪਣੀ ਰਚਨਾ ਵਿਚ ਕੀਤਾ ਹੈ:-

ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥
ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ ॥

(ਕਾਨੜਾ ਮ: ੪, ਪੰ: ੧੩੧੦)

ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥
ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ ॥

(ਕਾਨੜਾ ਵਾਰ ਮ: ੪, ਪੰ: ੧੩੧੪)

ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥

(ਰਾਮਕਲੀ ਮ: ੧, ਪੰ: ੯੩੦)

ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥

(ਰਾਗੁ ਬਿਲਾਵਲੁ ਮ: ੫, ਪੰ: ੮੨੧)

---

3. ਤਾਰਨ ਸਿੰਘ, ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ-26.

ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰ ਧਾਰੰ ॥
ਕੁਲਹ ਸਮੂਹ ਸਗਲ ਉਧਾਰੰ ॥ ਬਡਭਾਗੀ ਨਾਨਕ ਕੋ ਤਾਰੰ ॥

(ਮ: ੫ ਗਾਥਾ, ਪੰ: ੧੩੬੧)

ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥
ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥
ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕੁ ਜਾਚੈ ਮਾਈ ॥

(ਰਾਮਕਲੀ ਮ: ੫, ਪੰ: ੯੧੬)

ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥

(ਮਾਰੂ ਸੋਲਹੇ ਮ: ੫, ਪੰ: ੧੦੭੮)

ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥

(ਮਾਰੂ ਮ: ੧, ਪੰ: ੧੦੩੩)

ਗੁਰਬਾਣੀ ਦੇ ਸੰਕਲਪਾਂ ਦੇ ਅਨੁਸਾਰ ਹੀ ਕੁਝ ਹੋਰ ਰਚਨਾਵਾਂ ਨੂੰ ਵੀ ਦੇਖਿਆ ਜਾ ਸਕਦਾ ਹੈ ਜਿਸ ਵਿਚ ਭਾਈ ਗੁਰਦਾਸ ਦੀ ਰਚਨਾ ਖ਼ਾਸ ਤੌਰ 'ਤੇ, ਕਿਉਂਕਿ ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਗੁਰਬਾਣੀ ਦੀ ਵਿਆਖਿਆ ਵੀ ਕੀਤੀ ਹੈ, ਸੰਕਲਪਾਂ ਦਾ ਵਿਸਥਾਰ ਵੀ ਕੀਤਾ ਹੈ ਅਤੇ ਹੋਰ ਅਲੰਕਾਰਾਂ ਅਤੇ ਪ੍ਰਤੀਕਾਂ ਰਾਹੀਂ ਸਪਸ਼ਟ ਵੀ। ਭਾਈ ਗੁਰਦਾਸ ਨੇ ੧ਓ ਦਾ ਆਪਣੀ ਰਚਨਾ ਵਿਚ ਬਹੁਤ ਥਾਂ ਤੇ ਜ਼ਿਕਰ ਕੀਤਾ ਹੈ, ਜਿਸ ਨਾਲ ੧ਓ ਦੇ ਅਰਥ-ਸੰਸਾਰ ਦੇ ਅਸੀਂ ਹੋਰ ਨੇੜੇ ਆਉਂਦੇ ਹਾਂ।

**ਭਾਈ ਗੁਰਦਾਸ ਦਾ ਦ੍ਰਿਸ਼ਟੀਕੋਣ:**

ਭਾਈ ਗੁਰਦਾਸ ਨੇ ੧ਓ ਨੂੰ ਗੁਰਬਾਣੀ ਦੇ ਵਿਚਾਰ ਦਾ ਕੇਂਦਰ ਮੰਨਿਆ। ਮੂਲ ਮੰਤ੍ਰ ਦੇ ਬਾਕੀ ਸ਼ਬਦਾਂ ਨੂੰ ਵੀ ੧ਓ ਨਾਲ ਸੰਬੰਧਤ ਕਰਕੇ ਵਿਚਾਰਿਆ। ਗੁਰਬਾਣੀ ਦੇ ਹੋਰ ਵਿਚਾਰ-ਪ੍ਰਬੰਧ ਨੂੰ ਵੀ ਇਸ ਨਾਲ ਸਬੰਧਤ ਹੋ ਕੇ ਕਾਵਿ-ਵਿਆਖਿਆ ਵਿਚ ਲਿਆਂਦਾ। ਜਿਵੇਂ ਗੁਰਬਾਣੀ ਦੀ ਸਮੁੱਚੀ ਟੈਕਸਟ ੧ਓ ਦੀ ਸਭ ਤੋਂ ਉੱਤਮ ਵਿਆਖਿਆ ਹੈ, ਭਾਈ ਗੁਰਦਾਸ ਵੀ ਉਸ ਵਿਧੀ ਜਾਂ ਜਿਸ ਨੂੰ ਬਾਣੀ ਵਿਆਖਿਆ ਦੀ 'ਸਹਿਜ ਪ੍ਰਣਾਲੀ' ਆਖਿਆ ਗਿਆ ਹੈ, ਉਸ ਵਿਚ ਹੀ ਆਉਂਦੇ ਹਨ। ਉਹ ਗੁਰਬਾਣੀ ਦੇ ਉਨ੍ਹਾਂ ਮੂਲ ਅਰਥਾਂ ਨੂੰ ਹੀ ਹੋਰ ਵਿਸਥਾਰ ਦਿੰਦੇ ਹਨ। ਵਾਰ ੩ ਦੀ ਪਉੜੀ ੧੫ ਵਿਚ ਉਨ੍ਹਾਂ ਨੇ ੧ਓ ਬਾਰੇ ਆਖਿਆ:-

ਏਕਾ ਏਕੰਕਾਰੁ ਲਿਖਿ ਦੇਖਾਲਿਆ।
ਊੜਾ ਓਅੰਕਾਰੁ ਪਾਸਿ ਬਹਾਲਿਆ।
ਸਤਿਨਾਮੁ ਕਰਤਾਰੁ ਨਿਰਭਉ ਭਾਲਿਆ।
ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ।.....

ਭਾਈ ਗੁਰਦਾਸ ਨੇ ਵਾਰ ੨੨, ਪਉੜੀ ੧ ਵਿਚ ੧ੴ ਨੂੰ ਈਸ਼ਵਰੀ ਰਚਨਾ ਦੇ ਤੌਰ 'ਤੇ ਮੰਗਲਾਚਰਣ ਦੇ ਤੌਰ 'ਤੇ ਪੇਸ਼ ਕੀਤਾ ਹੈ। ਉਨ੍ਹਾਂ ਨੇ ੧ੴ ਨੂੰ ਮੂਲ ਮੰਤ੍ਰ ਅਤੇ ਗੁਰਬਾਣੀ ਦੇ ਹੋਰ ਵਿਚਾਰ-ਵਿਧਾਨ ਨਾਲ ਸਬੰਧਤ ਕੀਤਾ। ਵੇਦ ਕਤੇਬ ਇਸ ਸਾਰੇ ਵਿਚਾਰ, ਉਸ ਦੀ ਸਿਰਜਣਹਾਰ ਹੋਂਦ ਨੂੰ ਸਮਝ ਨਹੀਂ ਸਕੇ :-

ਨਿਰਾਧਾਰ ਨਿਰੰਕਾਰੁ ਨ ਅਲਖੁ ਲਖਾਇਆ।
ਹੋਆ ਏਕੰਕਾਰੁ ਆਪੁ ਉਪਾਇਆ।
ਓਅੰਕਾਰਿ ਅਕਾਰੁ ਚਲਿਤੁ ਰਚਾਇਆ।
ਸਚੁ ਨਾਉ ਕਰਤਾਰੁ ਬਿਰਦੁ ਸਦਾਇਆ।
ਸਚਾ ਪਰਵਰਦਗਾਰੁ ਤ੍ਰੈ ਗੁਣ ਮਾਇਆ।
ਸਿਰਠੀ ਸਿਰਜਣਹਾਰੁ ਲੇਖੁ ਲਿਖਾਇਆ।
ਸਭਸੈ ਦੇ ਆਧਾਰੁ ਨ ਤੋਲਿ ਤੁਲਾਇਆ।
ਲਿਖਿਆ ਥਿਤਿ ਨ ਵਾਰੁ ਨ ਮਾਹੁ ਜਣਾਇਆ।
ਵੇਦ ਕਤੇਬ ਵੀਚਾਰੁ ਨ ਆਖਿ ਸੁਣਾਇਆ ॥੧॥

ਵਾਰ ੨੫ ਦੀ ਪਉੜੀ ੧ ਵਿਚ ੧ੴ ਅਤੇ ਉਸ ਨਾਲ ਜੁੜੇ ਗੁਰਬਾਣੀ ਦੇ ਵਿਚਾਰ-ਪ੍ਰਬੰਧ ਨੂੰ ਛੇਵੇਂ ਸਤਿਗੁਰ ਦੇ ਮੰਗਲਾਚਰਣ ਦੇ ਤੌਰ 'ਤੇ ਪ੍ਰਗਟਾਇਆ। ਫਿਰ ੧ੴ ਦੀ ਵਿਆਖਿਆ ਕੀਤੀ, ਨਿਰਗੁਣ, ਸਰਗੁਣ, ਪਾਰਬ੍ਰਹਮ, ਇਕੁ ਕਵਾਉ, ਪਸਾਉ, ਇਨ੍ਹਾਂ ਸਭ ਸੰਕਲਪਾਂ ਨਾਲ ਜੋੜਕੇ ਅੰਕਿਤ ਕੀਤਾ :-

ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖ ਆਦੇਸੁ ਕਰਾਇਆ।
ਏਕੰਕਾਰ ਅਕਾਰੁ ਕਰਿ ਗੁਰੁ ਗੋਵਿੰਦੁ ਨਾਉ ਸਦਵਾਇਆ।
ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ ਅਲਖੁ ਲਖਾਇਆ।
ਸਾਧਸੰਗਤਿ ਆਰਾਧਿਆ ਭਗਤਿ ਵਛਲੁ ਹੋਇ ਅਛਲੁ ਛਲਾਇਆ।
ਓਅੰਕਾਰ ਅਕਾਰ ਕਰਿ ਇਕੁ ਕਵਾਉ ਪਸਾਉ ਪਸਾਇਆ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੁ ਕਰੋੜਿ ਸਮਾਇਆ।
ਸਾਧ ਜਨਾ ਗੁਰ ਚਰਨ ਧਿਆਇਆ ॥੧॥

ਵਾਰ ੨੬ ਪਉੜੀ ੨ ਨੂੰ ਵੀ ਭਾਈ ਗੁਰਦਾਸ ਨੇ 'ਮੰਗਲਾਚਰਣ' ਦੇ ਤੌਰ 'ਤੇ ਲਿਖਿਆ। ਗੁਰਮੁਖਿ/ਗੁਰੂ/ਸਤਿਗੁਰੂ/ਸਚੇ ਪਾਤਸ਼ਾਹ ਦੀ ਚੇਤਨਾ ੧ੴ ਨਾਲ ਕਿਵੇਂ ਜੁੜੀ ਹੋਈ ਹੈ। 'ਸਚੁ ਨਾਉ ਮਨਿ ਭਾਇਆ' ਸ਼ਬਦ ਧੁਨਿ ਕਿਵੇਂ ਗੁਰਮੁਖਿ-ਅਵਸਥਾ ਬਣਦੀ ਹੈ। ਉਹ ਪੌਰਾਣਿਕ ਮਿਥਾਂ ਤੋਂ ਉਪਰ ਹੈ। ਇਸ ਚੇਤਨਾ ਦਾ ਕੇਂਦਰ ੧ੴ ਹੈ:-

ਗੁਰ ਪਰਮੇਸਰੁ ਜਾਣੀਐ ਸਚੇ ਸਚਾ ਨਾਉ ਧਰਾਇਆ।
ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।
ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ।

ਇਕਦੂ ਹੋਇ ਤਿਨਿ ਦੇਵ ਤਿਹੁ ਮਿਲਿ ਦਸ ਅਵਤਾਰ ਗਣਾਇਆ।
ਆਦਿ ਪੁਰਖੁ ਆਦੇਸੁ ਹੈ ਓਹੁ ਵੇਖੈ ਓਨ੍ਹਾ ਨਦਰਿ ਨ ਆਇਆ।
ਸੇਖ ਨਾਗ ਸਿਮਰਣੁ ਕਰੈ ਨਾਵਾ ਅੰਤੁ ਬਿਅੰਤੁ ਨ ਪਾਇਆ।
ਗੁਰਮੁਖਿ ਸਚੁ ਨਾਉ ਮਨਿ ਭਾਇਆ।।੨।।

ਭਾਈ ਗੁਰਦਾਸ ਦੀਆਂ ਵਾਰਾਂ 'ਚੋਂ ਇਸਦਾ ਹੋਰ ਵਿਸਥਾਰ ਦੇਖਿਆ ਜਾ ਸਕਦਾ ਹੈ:-

1. **ਓਅੰਕਾਰੁ** ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।(ਵਾਰ ੧/੪)
2. **ਓਅੰਕਾਰਿ** ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ।(ਵਾਰ ੪/੧)
3. ਇਕ ਕਵਾਉ ਪਸਾਉ ਕਰਿ **ਓਅੰਕਾਰਿ** ਅਕਾਰੁ ਪਸਾਰਾ।(ਵਾਰ ੬/੪)
4. ਇਕ ਕਵਾਉ ਪਸਾਉ ਕਰਿ **ਓਅੰਕਾਰੁ** ਸੁਣਾਇਆ।
   **ਓਅੰਕਾਰਿ** ਅਕਾਰ ਲਖ ਬ੍ਰਹਮੰਡ ਬਣਾਇਆ।(ਵਾਰ ੧੩/੧੧)
5. ਦਸ ਅਵਤਾਰ ਅਕਾਰੁ ਕਰਿ **ਏਕੰਕਾਰੁ** ਨ ਅਲਖੁ ਲਖਾਇਆ।(ਵਾਰ ੧੬/੧੪)
6. ਇਕ ਕਵਾਉ ਪਸਾਉ ਕਰਿ **ਓਅੰਕਾਰ** ਅਨੇਕ ਅਕਾਰਾ।(ਵਾਰ ੧੮/੧)
7. **ਓਅੰਕਾਰਿ** ਆਕਾਰੁ ਕਰਿ ਮਖੀ ਇਕ ਉਪਾਈ ਮਾਇਆ।(ਵਾਰ ੧੮/੧੧)
8. ਗੁਰਮੁਖਿ **ਏਕੰਕਾਰ** ਆਪਿ ਉਪਾਇਆ।
   **ਓਅੰਕਾਰਿ** ਅਕਾਰੁ ਪਰਗਟੀ ਆਇਆ।(ਵਾਰ ੧੯/੧)
9. ਗੁਰਮੁਖਿ **ਓਅੰਕਾਰੁ** ਸਬਦਿ ਧਿਆਈਐ।(ਵਾਰ ੧੯/੧੬)
10. **ਓਅੰਕਾਰੁ** ਅਬੋਲੁ ਚੋਜ ਵਿਡਾਣੀਐ।(ਵਾਰ ੨੨/੧੪)
11. ਗੁਰਮੁਖਿ **ਏਕੰਕਾਰੁ** ਅਲਖੁ ਲਖਾਇਆ।।(ਵਾਰ ੨੨/੨੦)
12. ਇਕ ਕਵਾਉ ਪਸਾਉ ਕਰਿ **ਓਅੰਕਾਰਿ** ਕੀਆ ਪਾਸਾਰਾ।(ਵਾਰ ੨੬/੩੫)
13. ਰਾਗ ਨਾਦ ਅਨਹਦੁ ਧੁਨੀ **ਓਅੰਕਾਰੁ** ਨ ਗਾਵਣਹਾਰਾ।(ਵਾਰ ੨੬/੩੫)
14. ਨਿਰੰਕਾਰੁ **ਏਕੰਕਾਰੁ** ਹੋਇ **ਓਅੰਕਾਰਿ** ਅਕਾਰੁ ਅਪਾਰਾ।(ਵਾਰ ੨੯/੧੯)
15. ਇਕੁ ਕਵਾਉ ਪਸਾਉ ਕਰਿ **ਓਅੰਕਾਰਿ** ਅਕਾਰੁ ਬਣਾਇਆ।(ਵਾਰ ੩੭/੧)
16. ਸੂਰਜੁ **ਏਕੰਕਾਰੁ** ਦਿਹਿ ਤਾਰੇ ਦੀਪਕ ਰੂਪੁ ਲੁਕਾਇਆ।(ਵਾਰ ੩੭/੨)
17. **ਓਅੰਕਾਰੁ** ਅਕਾਰੁ ਜਿਸਿ ਪਰਵਦਗਾਰੁ ਅਪਾਰੁ ਅਲਾਇਆ।(ਵਾਰ ੩੭/੨)
18. **ਏਕੰਕਾਰੁ** ਇਕ੍ਹਾਂਗ ਲਿਖਿ ਊੜਾ **ਓਅੰਕਾਰੁ** ਲਿਖਾਇਆ।(ਵਾਰ ੩੯/੧)
19. **ਨਿਰੰਕਾਰੁ** ਅਕਾਰੁ ਕਰਿ **ਏਕੰਕਾਰੁ** ਅਪਾਰ ਸਦਾਇਆ।(ਵਾਰ ੩੯/੨)
20. **ਓਅੰਕਾਰ** ਅਕਾਰੁ ਕਰਿ ਇਕੁ ਕਵਾਉ ਪਸਾਉ ਕਰਾਇਆ।(ਵਾਰ ੩੯/੨)
21. **ਓਅੰਕਾਰ** ਅਕਾਰੁ ਕਰਿ ਤ੍ਰੈ ਗੁਣ ਪੰਜ ਤਤ ਉਪਜਾਇਆ।(ਵਾਰ ੩੯/੧੩)
22. **ਓਅੰਕਾਰ** ਅਕਾਰ ਜਿਸੁ ਤਿਸੁ ਦਾ ਅੰਤੁ ਨ ਕੋਊ ਪਾਈ।(ਵਾਰ ੪੦/੧੬)

ਭਾਈ ਗੁਰਦਾਸ ਦੀਆਂ ਵਾਰਾਂ 'ਚੋਂ ਜੋ ਅਸੀਂ ਉਕਤ ਉਦਾਹਰਣਾਂ ਲਈਆਂ ਹਨ ਇਹ ਸਿਧ ਕਰਦੀਆਂ ਹਨ ਕਿ ੧ਓ / ਓਅੰਕਾਰ ਉਨ੍ਹਾਂ ਦੀਆਂ ਵਾਰਾਂ ਦਾ ਵੀ ਕੇਂਦਰੀ ਬਿੰਦੂ ਹੈ। ਓਅੰਕਾਰ ਕਾਰਨ ਹੀ ਇਹ ਸਾਰਾ ਬ੍ਰਹਿਮੰਡਕ ਪਸਾਰਾ ਹੈ। ਪੌਣ, ਪਾਣੀ, ਬੈਸੰਤਰ

ਅਤੇ ਹੋਰ ਪ੍ਰਕਿਰਤੀ ਓਅੰਕਾਰ ਕਾਰਨ ਹੀ ਹਨ। ਓਅੰਕਾਰ ਕਾਰਨ ਲੱਖ ਬ੍ਰਹਿਮੰਡ ਹਨ। ਓਅੰਕਾਰ ਕਾਰਨ ਹੀ ਮਾਇਆ ਹੈ। ਪੌਰਾਣਿਕ ਮਿਥਾਂ ਵੀ ਓਅੰਕਾਰ 'ਚੋਂ ਹੀ ਉਪਜੀਆਂ ਹਨ, ਪਰ ਪੌਰਾਣਿਕ ਮਿਥਾਂ ਜਾਂ ਅਵਤਾਰ ੧ਓ ਦੇ ਬਰਾਬਰ ਨਹੀਂ ਹਨ। ਸਰਗੁਣ ਪਸਾਰਾ ੧ਓ ਦੇ ਕਾਰਨ ਹੈ, ਪਰ ਉਹ ਨਿਰਗੁਣ ਹੈ। ਗੁਰਮੁਖ-ਸੰਤ ਜਨ ਇਸ ਓਅੰਕਾਰ ਨੂੰ ਹੀ ਧਿਆਉਂਦੇ ਹਨ। ਸੰਸਾਰ ਵਿਚ ਸਾਰੇ ਰਾਗ, ਨਾਦ, ਅਨਹਦ ਧੁਨੀਆਂ ਉਸ ਓਅੰਕਾਰ ਦਾ ਗਾਇਨ ਕਰਦੀਆਂ ਹਨ, ਪਰ ਫਿਰ ਵੀ ਉਸ ਨੂੰ ਪੂਰੇ ਰੂਪ ਵਿਚ ਗਾਉਣਾ ਬੜਾ ਕਠਿਨ ਹੈ। ਸੂਰਜ ਤਾਰੇ ਉਸੇ ਦਾ ਦੀਪ ਹਨ। ਇਨ੍ਹਾਂ ਵਿਚ ਉਸ ਦਾ ਰੂਪ ਲੁਕਿਆ ਹੋਇਆ ਹੈ। ਗੁਰਬਾਣੀ ਵਿਚ ਇਸ ਨੂੰ ੧ਓ ਦੇ ਰੂਪ ਵਿਚ ਪੇਸ਼ ਕਰਕੇ ਉਸ ਦਾ ਇਕ ਨਿਰਗੁਣ ਰੂਪ ਕਥਨ ਵਿਚ ਆਇਆ ਹੈ ਅਤੇ ਇਉਂ ਨਿਰੰਕਾਰ ਨੂੰ ਹੀ ੧ਓ ਆਖਿਆ ਗਿਆ ਹੈ। ਤ੍ਰੈ ਗੁਣ ਜਾਂ ਪੰਜ ਤੱਤ ਵੀ ਉਸੇ ਦੇ ਉਪਜਾਏ ਹੋਏ ਹਨ, ਪਰ ਓਅੰਕਾਰ ਦਾ ਕੋਈ ਅੰਤ ਨਹੀਂ ਪਾ ਸਕਦਾ।

ਭਾਈ ਗੁਰਦਾਸ ਨੇ ਇਹ ਸਾਰੇ ਵਿਚਾਰ ਗੁਰਬਾਣੀ ਦੇ ਪਰਿਪੇਖ ਵਿਚ ਹੀ ਆਖੇ ਹਨ ਅਤੇ ਇਨ੍ਹਾਂ ਨੂੰ ਕਈ ਵਾਰ ਦੋਹਰਾਇਆ ਹੈ। ਇਉਂ ਭਾਈ ਗੁਰਦਾਸ ਦਾ ਦ੍ਰਿਸ਼ਟੀਕੋਣ ਗੁਰਬਾਣੀ ਪਰਿਪੇਖ ਜਾਂ ਉਸੇ 'ਸਹਿਜ ਪ੍ਰਣਾਲੀ' ਵਿਚ ਹੀ ਵੇਖਿਆ ਜਾ ਸਕਦਾ ਹੈ।

## ਵੇਦਾਂਤਕ ਦ੍ਰਿਸ਼ਟੀਕੋਣ ਅਤੇ ਪ੍ਰਤਿਕਰਮ:

੧ਓ ਬਾਰੇ ਇਕ ਦ੍ਰਿਸ਼ਟੀਕੋਣ ਅਜਿਹਾ ਰਿਹਾ ਹੈ ਜੋ ਕੇਵਲ ੧ਓ ਨੂੰ ਹੀ ਨਹੀਂ ਸਗੋਂ ਗੁਰਬਾਣੀ ਦੇ ਵਿਚਾਰ ਪ੍ਰਬੰਧ ਜਾਂ ਮਿਥਕ ਹਵਾਲਿਆਂ ਨੂੰ ਵੇਦਾਂਤ ਜਾਂ ਬ੍ਰਹਮੀ ਵਿਚਾਰਾਂ ਨਾਲ ਜੋੜ ਕੇ ਦੇਖਦਾ ਰਿਹਾ ਹੈ। ਇਸ ਦ੍ਰਿਸ਼ਟੀਕੋਣ ਨਾਲ ਕਈ ਵਿਦਵਾਨ ਸੰਬੰਧਤ ਰਹੇ ਹਨ।

ਸੋਢੀ ਮਿਹਰਬਾਨ ਨੇ ਆਪਣੀ ਜਨਮ ਸਾਖੀ ਵਿਚ ਜਪੁ ਦੀ ਵਿਆਖਿਆ ਕੀਤੀ ਅਤੇ ਇਸ ਦੇ ਸਾਰ ਨੂੰ ਵੇਦਾਂ ਅਤੇ ਪੌਰਾਣਾਂ ਦੇ ਨੇੜੇ ਹੀ ਰੱਖਿਆ। ਇਸ ਪਿੱਛੋਂ ਜਦੋਂ ਉਦਾਸੀ ਸੰਪ੍ਰਦਾਇ ਨਾਲ ਸੰਬੰਧਤ ਟੀਕੇ ਸਾਹਮਣੇ ਆਏ ਤਾਂ ਸੁਆਮੀ ਆਨੰਦਘਣ ਦਾ ਟੀਕਾ ਸਾਹਮਣੇ ਆਇਆ। ਆਨੰਦਘਣ ਨੇ ਦੇਵੀ ਪੂਜਾ ਨੂੰ ਜਪੁਜੀ ਦੇ ਨਿਰਗੁਣ ਵਿਚਾਰ ਨਾਲ ਜੋੜਿਆ, ਇਹ ਦ੍ਰਿਸ਼ਟੀਕੋਣ ਪੌਰਾਣਿਕ ਹੈ ਅਤੇ ਇਸ ਤੋਂ ਪਿਛੋਂ ਵੀ ਉਦਾਸੀ ਪਰੰਪਰਾ ਦੇ ਜੋ ਟੀਕੇ ਸਾਹਮਣੇ ਆਏ ਉਨ੍ਹਾਂ ਤੇ ਸੁਆਮੀ ਆਨੰਦਘਣ ਦੇ ਟੀਕੇ ਦਾ ਪ੍ਰਭਾਵ ਹੈ।

ਭਾਈ ਸੰਤੋਖ ਸਿੰਘ ਨੇ ਜਦੋਂ ਗਰਬ ਗੰਜਨੀ ਟੀਕਾ ਲਿਖਿਆ ਤਾਂ ਉਸ ਵਿਚ ਆਨੰਦਘਣ ਦੇ ਟੀਕੇ ਦਾ ਪ੍ਰਤੀਕਰਮ ਨਜ਼ਰ ਆਉਂਦਾ ਹੈ। ਆਨੰਦਘਣ ਨੇ ਜੋ ਸਿਮਰਤੀਆਂ ਦੀਆਂ ਉਦਾਹਰਣਾਂ ਲਈਆਂ ਸਨ ਜਾਂ ਜਿਵੇਂ ਗੁਰਬਾਣੀ ਨੂੰ ਅਲੰਕਾਰ-ਸ਼ਾਸਤਰ ਦੀ ਕਸੌਟੀ ਤੇ ਪਰਖਿਆ ਸੀ ਭਾਈ ਸੰਤੋਖ ਸਿੰਘ ਨੇ ਉਸ ਦਾ ਵਿਰੋਧ ਕੀਤਾ। ਭਾਈ ਸੰਤੋਖ ਸਿੰਘ ਦੇ ਟੀਕੇ ਦੀ ਉਦਾਹਰਣ ਲਈ ਜਾ ਸਕਦੀ ਹੈ:-

1. "ਗੁਰੂ ਨਾਨਕ ਜੀ ਜੋ ਸਰਬੱਗਯ ਹੈ, ਆਪਣੀ ਬਾਨੀ ਮੈਂ ਸਰਬ ਬੇਦ ਕੀ ਸ੍ਰਤੀ ਕੋ ਹੀ

ਅਰਥ ਰਾਖਯੋ। ਪੂਰਬ ਜੋ ਵੇਦ ਹੈ ਸੋ ਭੀ ਤਿਨ ਕੋ ਹੀ ਮਤ ਹੁਤੋ। ਅਬ ਕਲਿਜੁਗ ਕੋ ਸਮਾ ਦੇਖ ਕਰਿ, ਮੰਦ ਬੁਧੀ ਲੋਕਨ ਕੀ ਜਾਨ ਕਰਿ ਤਿਸ ਬੇਦ ਕੋ ਹੀ ਅਬ ਦੇਸ਼ ਭਾਖਾ ਮੇ ਬਨਾਇ ਸਿਖਯਨ ਕੋ ਉਪਦੇਸ਼ ਦੀਓ।੩ ਧਰਮ ਕੀ ਸਥਿਰਤਾ ਕੇ ਹਿੱਤ ਜਗਤ ਕੇ ਉਧਾਰਨੇ ਹਿੱਤ ਜੋ ਸ੍ਰਤਿ 'ਏਕ ਓਅੰਕਾਰ' ਮੇਂ ਰਖੀ ਹੈ। ਸੋਈ ਕਹਤ ਹੈ। ਜਥਾ ਸ੍ਰਤੀ: ਏਕੋਹੰ ਬਹੁ ਸ਼ਯਾਮ: 'ਜਬ ਮਾਯਾਸਵਲ ਬ੍ਰਹਮ ਭਯੋ, ਤਬ ਕਰਤਾ ਪੁਰਖ ਰੂਪ ਪ੍ਰਗਟਯੋ। 'ਏਕੋਹੰ' ਇਸ ਕਹਿਨ ਤੇ ਪ੍ਰਿਥਮ ਇਹ ਭੀ ਕਹਿਨਾ ਨਹੀਂ ਨਤ ਹੁਤੋ। 'ਏਕੋਂਹੋ' ਇਨ ਅਖਯਰਨ ਤੇ 'ਏਕ ਓਅੰਕਾਰ' ੧ਓ ਬਨਯੋ ਸੋ ਕਹਿਤ ਹੈ। 'ਏਕੋਹੰ' 'ਏਕੋ' ਕੇ ਕਕਾਰ ਤੇ ਉਕਾਰ ਨਿਕਾਮਯੋ। 'ਹੰ' ਕੇ ਬੀਚ ਤੇ ਅਕਾਰ ਸਵਰ ਅਰ ਮਕਾਰ ਕੀ ਜੋ ਬਨੀਬਿੰਦੀ ਸੋ ਦੋਊ ਨਿਕਾਸੇ, ਤੀਨ ਅਖਯਰ ਹੋਤ ਭਏ: ਉਕਾਰ, ਅਕਾਰ, ਮਕਾਰ, ਤੀਨੋ ਅੰਛਹੋ ਤੇ 'ਓਅੰ' ਬਨਯੋ। ਸੋ 'ਇਕ ਓਅੰਕਾਰ' ਅਰਥ ਭਯੋ। ਯਾਤੇ ਗੁਰੂ ਜੀ ਨੇ ਬੇਦੂ ਕੀ ਸ੍ਰਤਿ ਰਾਖੀ ਹੈ। ਨਹੀਂ ਤੌਂ ਬੇਦ ਭੀ ਤਿਨਕੇ ਹੀ ਸਵਾਸ ਰੂਪ ਥੇ। ਤਿਨੋ ਸੇ ਵ੍ਰਿਧ ਜੇ ਕਹਿਤੇ ਬਾਨੀ ਤੋ ਅਪਨੇ ਮਤ ਮੇ ਬਿਰੋਧ ਪਰਤੋਂ ਯਾਂਤੇ ਸੋਈ ਬਾਨੀ ਮੇ ਕਹਯੋ ਹੈ ਜੋ ਪੂਰਬ ਬੇਦ ਮੇ ਆਪਿ ਬਰਨਨ ਕਰਯੋ ਹੈ।

2. ਏਕ ਕੋ ਮਾਯਾ ਸਬਲ ਪੁਰਖ ਹੈ ਸੋ 'ਓਅੰ' ਉਚਾਰਨ ਕਰਤ ਭਯੋ। ਤਿਸ ਓਅੰ ਕੇ ਕਹਿਨ ਤੇ ਸਰਬ ਜੋ ਜਗਤ ਵਿਸਥਾਰ ਕੋ ਪ੍ਰਾਪਤ ਭਯੋ।੩੩ ਸਰਬ ਜੋ ਜਗਤ ਓਅੰਕਾਰ ਮਾਤ੍ਰ ਹੈ। ਸਭ ਹੀ ਜਗਤ ਓਅੰਕਾਰ ਕੇ ਵਾਚਯ ਹੈ। ਓਅੰਕਾਰ ਇਸ ਕੋ ਵਾਚਨ ਹੈ, ਅਰ ਇਹ ਜੋ ਓਅੰਕਾਰ ਨਾਮ ਹੈ, ਅਰੁ ਜਗਤ ਨਾਮੀ ਹੈ। ਯਾਂ ਤੇ ਜਗਤ ਓਅੰਕਾਰ ਰੂਪ ਹੀ ਹੈ੩੩ ਏਕ ਸ਼ਬਦ ਬ੍ਰਹਮ ਹੈ, ਏਕ ਪਰਮ ਬ੍ਰਹਮ ਹੈ। ਜੋ ਕਿਛੁ ਦ੍ਰਿਸ਼ਟੀ ਵਰਨਾਇਕੋ ਮੇ ਹੈ ਸੋ ਸਭ ਸ਼ਬਦ ਬ੍ਰਹਮ ਕੇ ਅੰਤਰਗਤਿ ਹੈ। ਜੋ ਪਰਮ ਬ੍ਰਹਮ ਹੈ ਸੋ ਮਨ ਬਾਨੀ ਤੇ ਪਰੇ ਹੈ। ਇਸੇ ਹੇਤ ਤੇ ਸਭਨ ਕੇ ਆਦਿ ਓਅੰਕਾਰ ਲਿਖਯਤਿ ਹੈ। ਜਿਸੁ ਮੰਤ੍ਰ ਕੇ ਆਦਿ ਓਅੰਕਾਰ ਹੋਤਾ ਹੈ ਸੋ ਮੰਤ੍ਰ ਭੀ ਓਅੰਕਾਰ ਰੂਪ ਹੋ ਜਾਤ ਹੈ। ਸਪਤ ਮਤ ਜੋ ਸੰਪੂਰਨ ਹੈ, ਤਿਨ ਸਪਤੋ ਨੇ ਨੌ ਨੌ ਪ੍ਰਕਾਰ੩੩ ਏਕ ਹੀ ਦੇ ਓਅੰਕਾਰ ਨਾਮ ਹੈ। ਇਤਨੇ ਤਿਮ ਕੇ ਅਰਥ ਭਏ।"

ਭਾਈ ਸੰਤੋਖ ਸਿੰਘ ਨੇ ਉਸ ਵੇਦਾਂਤਕ ਦ੍ਰਿਸ਼ਟੀ ਦਾ ਨਿਰੀਖਣ ਕੀਤਾ ਹੈ ਅਤੇ ੧ਓ ਦੀ ਵਿਕਸਤ ਹੋਂਦ ਨੂੰ ਮੰਨਿਆ ਹੈ ਉਨ੍ਹਾਂ ਨੇ ਵਿਸਥਾਰ ਨਾਲ ਵਿਚਾਰ ਕਰਦਿਆਂ ਉਸ ਵੇਦਾਂਤਕ ਮੰਤ ਤੋਂ ਗਿਆਨ ਦੀਆਂ ਕੁਝ ਗੱਲਾਂ ਨੂੰ ਸਵੀਕਾਰ ਵੀ ਕੀਤਾ ਹੈ, ਪਰ ਉਨ੍ਹਾਂ ਦਾ ਵਧੇਰੇ ਧਿਆਨ ਆਨੰਦਘਣ ਦੇ ਟੀਕੇ ਦਾ ਪ੍ਰਤੀਕਰਮ ਪੇਸ਼ ਕਰਨ ਵੱਲ ਹੈ।

ਪੰਡਤ ਤਾਰਾ ਸਿੰਘ ਨਰੋਤਮ ਵੀ ਇਕ ਸੀਮਾ ਵਿਚ ਬੱਝੇ ਹੋਏ ਹਨ। ਉਹ ਵਿਸ਼ਨੂੰ ਭਗਵਾਨ ਨੂੰ ਗੁਰੂ ਨਾਨਕ ਦੇਵ ਦਾ ਗੁਰੂ ਮੰਨਦੇ ਹਨ ਅਤੇ ੧ਓ ਨੂੰ ਉਸੇ ਦਾ ਉਪਦੇਸ਼ ਮੰਨਦੇ ਹਨ। "ਵੇਈਂ ਨਦੀ' ਦੀ ਘਟਨਾ ਦੁਆਰਾ ਵੀ ਬਿਸਨੂੰ ਜੀ ਨੇ ਹੀ ਆਪਣੇ ਅਵਤਾਰ ਨੂੰ ਬੁਲਾ ਕੇ ੧ਓ..... ਦਾ ਉਪਦੇਸ਼ ਕੀਤਾ ਅਤੇ ਆਗਿਆ ਦਿਤੀ ਕਿ ਉਹ ਇਸ ਲੋਕ ਕਲਿਆਣ

ਹਿਤ ਸ਼ੀਘਰ ਪਰਸਾਰਨ ਕਰਨ। ਸੋ ਗੁਰੂ ਨਾਨਕ ਦੇਵ ਜੀ ਦਾ ਗੁਰੂ ਬਿਸਨੂ ਭਗਵਾਨ ਹੀ ਸੀ। (ਜਪੁ ਟੀਕਾ)[4]

ਨਿਰਮਲਾ ਪ੍ਰਣਾਲੀ ਵਿਚ ਸਾਧੂ ਗੁਰਦਿੱਤ ਸਿੰਘ ਨੇ ਵੀ ੴ ਨੂੰ ਵੇਦਾਂਤਕ ਦ੍ਰਿਸ਼ਟੀ ਤੋਂ ਹੀ ਦੇਖਿਆ ਹੈ। "(ੴ) ਏਕ ਕਹੀਏ ਸਜਾਤੀਯ ਵਿਦਾਤੀਯ ਸਗ੍ਰਤ ਭੇਦ ਸੇ ਰਹਿਤ ਅਦਿ ਤੀਯ ਪਰ ਬ੍ਰਹਮ ਮਾਯਾ ਰੂਪ ਉਪਾਧਿ ਸੇ ਓਂ ਕਹੀਏ ਈਸ਼੍ਵਰ ਪ੍ਰਾਗ ਹਿਰਣ ਗਰਭ ਤੈਜਸ ਵਿਰਾਟ ਵਿਸ਼੍ਵ ਇਤਯਾਦਿ ਰੂਪਤਾ ਕੋ ਪ੍ਰਾਪਤ ਹੋਤਾ ਹੈ ਅਥਵਾ ਓਂ ਕਹੀਏ ਸਰਬ ਕੀ ਰਖਯਾ ਕਰਨੇ ਵਾਲਾ ਹੈ।" (ਜਪੁਜੀ ਸਟੀਕ)[5]

ੴ ਦੀ ਵਿਆਖਿਆ ਕਰਨ ਵਾਲੇ ਕੁਝ ਹੋਰ ਵਿਦਵਾਨ ਅਜਿਹੇ ਵੀ ਹਨ ਜੋ ੴ ਨੂੰ ਨਿਰੋਲ ਵੇਦਾਂਤਕ ਵਿਚਾਰਧਾਰਾ ਤੇ ਤਾਂ ਨਹੀਂ ਘਟਾਉਂਦੇ, ਪਰ ਜੋ ਅਰਥ ਓਮ ਦੇ ਕੀਤੇ ਜਾਂਦੇ ਰਹੇ ਹਨ ਲਗਭਗ ੴ ਦੇ ਅਰਥ ਕਰਨ ਲਗਿਆਂ ਵੀ ਉਥੋਂ ਤਕ ਹੀ ਸੀਮਿਤ ਰਹਿੰਦੇ ਹਨ ਤੇ ਇਉਂ ਉਨ੍ਹਾਂ ਦੀ ਸੀਮਾਂ ਵੀ ਵੇਦਾਂਤਕ ਹੋ ਜਾਂਦੀ ਹੈ। ਗਿਆਨੀ ਬਦਨ ਸਿੰਘ ਦੀ ਵਿਆਖਿਆ ਬਾਰੇ ਡਾ. ਤਾਰਨ ਸਿੰਘ ਨੇ ਆਖਿਆ ਹੈ, "ਸੰਪ੍ਰਦਾਈ ਟਕਸਾਲ ਨੇ ਮੂਲ ਮੰਤਰ ਦੀ ਵਿਆਖਿਆ ਇਸੇ ਪ੍ਰਸ਼ਨ ਤੋਂ ਸ਼ੁਰੂ ਕੀਤੀ ਹੈ ਕਿ ਜੇ ਓਂ- ਮੰਤ੍ਰ ਦੇ ਪਹਿਲਾਂ (੧) ਏਕਾ ਨਹੀਂ ਹੈ ਤਾਂ ੴ ਵਿਚ ਪਹਿਲਾਂ (੧) ਏਕਾ ਕਿਉਂ ਪਾ ਦਿਤਾ ਹੈ? ਇਸ (੧) ਅੰਗ ਦੀ ਵਿਆਖਿਆ ਦੇਂਦਿਆਂ ਯਤਨ ਇਹ ਹੈ ਕਿ ਅਸਲ ਮੰਤਰ ਓਂ ਹੀ ਰਹਿੰਦਾ ਹੈ, (੧) ਇਹ ਅੰਗ ਇਕ ਪਰਦਾ ਹੈ ਜਾਂ ਅਦ੍ਵੈਤਤਾ ਤੇ ਵਧੇਰੇ ਬਲ ਦਿਤਾ ਗਿਆ ਦਰਸਾਂਦਾ ਹੈ।"[6]

ੴ ਜਾਂ ਗੁਰਬਾਣੀ ਦੀ ਹੋਰ ਵਿਆਖਿਆ ਬਾਰੇ ਜੋ ਵੇਦਾਂਤਕ ਦ੍ਰਿਸ਼ਟੀਕੋਣ ਸਾਹਮਣੇ ਆਇਆ ਹੈ, ਉਸ ਵਿਕਾਸ ਨੂੰ ਉਸ ਨੇ ਨਹੀਂ ਦੇਖਿਆ ਜੋ ੴ ਨੇ ਸਾਕਾਰ ਕੀਤਾ। ੴ ਇਤਿਹਾਸ ਵਿਚ ਇਕ ਵਿਕਸਤ ਸੰਕਲਪ ਬਣ ਗਿਆ ਜਿਸ ਕੋਲ ਨਵੀਆਂ ਦਾਰਸ਼ਨਿਕ ਡੂੰਘਾਈਆਂ ਹਨ ਅਤੇ ਇਸ ਦਾ ਸੰਬੰਧ ਗੁਰਬਾਣੀ ਦੇ ਸਮੁੱਚੇ ਪਰਿਪੇਖ ਨਾਲ ਹੈ। ਇਸ ਨੂੰ ਕੇਵਲ ਵੇਦਾਂਤਕ ਸੀਮਾ ਵਿਚ ਨਹੀਂ ਬੰਨਿਆ ਜਾ ਸਕਦਾ। ਇਸੇ ਲਈ ਸਾਡਾ ਧਿਆਨ ਉਸ ਦ੍ਰਿਸ਼ਟੀਕੋਣ ਵਲ ਜਾਂਦਾ ਹੈ, ਜੋ ਗੁਰਬਾਣੀ ਦੇ ਪਰਿਪੇਖ ਦੇ ਨੇੜੇ ਰਹਿੰਦਾ ਹੈ।

ਵੀਹਵੀਂ ਸਦੀ ਦੇ ਪ੍ਰਮੁਖ ਪੰਜਾਬੀ ਕਵੀ ਤੇ ਚਿੰਤਕ ਪ੍ਰੋ: ਪੂਰਨ ਸਿੰਘ ਨੇ ਕਿਹਾ:--

"ਭਾਰਤ ਵਿਚ ਰੂਪ ਰਹਿਤ 'ਓਮ' ਦੀ ਉਪਾਸਨਾ ਕੀਤੀ ਜਾਂਦੀ ਸੀ। ਗੁਰੂ ਜੀ ਨੇ ਜਿਵੇਂ ਕਿਹਾ ਜਾਂਦਾ ਹੈ, ਇਨ੍ਹਾਂ ਧਾਰਮਕ ਸੰਸਕਾਰਾਂ ਵਿਰੁਧ ਵਿਦਰੋਹ ਕਰਕੇ ਵਿਸ਼ਵ ਦੀ ਆਤਮ ਓ (ਓਅੰਕਾਰ) ਕਹਿਕੇ ਸੰਬੋਧਿਤ ਕੀਤਾ। ੩ ਹਿੰਦੂਆਂ ਨੇ ਜਮ ਤਮ, ਵਰਤ, ਨੇਮ, ਧਿਆਨ, ਪ੍ਰਾਸਚਿਤ, ਹਠ-ਯੋਗ, ਤਿਆਗ ਅਤੇ 'ਓਮ' ਸ਼ਬਦ ਦੇ ਬਾਰੰਬਾਰ ਜਾਪ ਦੀ ਸਾਧਨਾ ਨੂੰ ਯੋਗ ਅਤੇ ਧਰਮ ਦਾ ਆਦਿ ਦੱਸਿਆ ਹੈ। ੩ ਪਰ ਗੁਰੂ ਜੀ ਤਾਂ ਆਖਦੇ ਹਨ ਕਿ ਧਰਮ ਤਾਂ 'ਗੁਰਪ੍ਰਸਾਦਿ' ਅਰਥਾਤ ਪ੍ਰਭੂ ਦੀ ਨਦਰਿ ਕਰਮ ਤੋਂ ਹੀ ਆਰੰਭ ਹੁੰਦਾ ਹੈ। ੩

4. ਡਾ. ਤਾਰਨ ਸਿੰਘ, **ਗੁਰਬਾਣੀ ਦੀਆਂ ਅਧਿਐਨ ਪ੍ਰਣਾਲੀਆਂ**, ਪੰਨਾ-149.
5. ਉਹੀ, ਪੰਨਾ-173.
6. ਉਹੀ, ਪੰਨਾ-149.

ਬ੍ਰਾਹਮਣਵਾਦੀ ਦਰਸ਼ਨ ਤੋਂ ਅਜਿਹੀ ਵਿਦਰੋਹ ਭਾਵੀ ਵਿੱਥ ਦੇ ਕਾਰਨ ਹੀ ਬ੍ਰਾਹਮਣਵਾਦੀ ਸਿਧਾਂਤਾਂ ਤੇ ਪ੍ਰਚਲਿਤ ਸ਼ਬਦਾਵਲੀ ਦੇ ਗੁਰੂ ਜੀ ਲਈ ਪੁਰਾਤਨ ਅਰਥ ਢੁਕਵੇਂ ਨਹੀਂ ਸਨ ਹੋ ਸਕਦੇ।"[7]

ਡਾ. ਜਸਬੀਰ ਸਿੰਘ ਆਹਲੂਵਾਲੀਆ ਨੇ ਸਨਾਤਨੀ ਵਿਆਖਿਆ ਬਾਰੇ ਆਖਿਆ, "ਨਿਰਮਲੇ ਵਿਦਵਾਨਾਂ ਨੇ ਵੇਦਾਂਤਕ ਪਰਿਭਾਸ਼ਾ ਹੀ ਨਾ ਗ੍ਰਹਿਣ ਕੀਤੀ, ਸਗੋਂ ਵੇਦਾਂਤਕ ਵਿਧੀ ਵੀ ਅਪਣਾ ਲਈ। ਇਸ ਸਨਾਤਨੀ ਵਿਧੀ ਅਨੁਸਾਰ ਹਰ ਸ਼ਬਦ ਦਾ ਅੰਤ-ਨਿਖੇੜ ਕਰਕੇ ਸੰਬੰਧਤ ਅੱਖਰਾਂ (ਧੁਨੀਆਂ) ਦਾ ਆਪਣਾ ਆਪਣਾ ਨਿਸ਼ਚਿਤ ਅਰਥ ਸਾਹਮਣੇ ਲਿਆਇਆ ਜਾਂਦਾ ਹੈ। ਇਸ ਤਰ੍ਹਾਂ ੴ ਨੂੰ ਓਮ ਦਾ ਰੂਪਾਂਤਰ ਮੰਨਦੇ ਇਸ ਦੀਆਂ ਤਿੰਨ ਧੁਨੀਆਂ (ਉ, ਅ, ਮ) ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਦੇ ਪ੍ਰਤੀਕ ਸਮਝਿਆ ਜਾਂਦਾ ਹੈ, ਕਿਉਂਕਿ ਗੁਰਬਾਣੀ ਵਿਚ ਦੇਵੀ ਦੇਵਤਿਆਂ ਨੂੰ ਸਵੀਕਾਰ ਨਹੀਂ ਕੀਤਾ ਗਿਆ। ਇਸ ਲਈ ਉਪਰੋਕਤ ਵਿਧੀ ਦੇ ਅਨੁਯਾਈਆਂ ਵਲੋਂ ਵਿਆਖਿਆ ਕੀਤੀ ਜਾਂਦੀ ਹੈ ਕਿ ਮੂਲ ਮੰਤ੍ਰ ਵਿਚ ਤਿੰਨੇ ਦੇਵੀ ਦੇਵਤਿਆਂ ਨੂੰ ਇਕ ਸਮੁਚਤਾ ਦੇ ਰੂਪ ਵਿਚ ਲਿਆ ਗਿਆ ਹੈ ਤੇ ਇਸ ਸਮੁਚਤਾ ਦੇ ਚਿੰਨ੍ਹ ਵਜੋਂ ਓ ਤੋਂ ਪਹਿਲਾਂ ੧ ਲਗਾਇਆ ਗਿਆ ਹੈ। ਵੇਦਾਂਤਕ ਵਿਧੀ ਦਾ ਦੂਜਾ ਮੁੱਖ ਲੱਛਣ ਹੈ ਹਰ ਸ਼ਬਦ ਦਾ ਅਰਥ ਉਸਦੇ ਪ੍ਰਸੰਗ ਵਿਚੋਂ ਲੈਣ ਦੀ ਬਜਾਏ ਉਸਦੇ ਪੂਰਵ-ਵਰਤੀ ਧਾਤੂ 'ਚੋਂ ਕੱਢਣਾ। ਇਸ ਤਰ੍ਹਾਂ ਓ ਦਾ ਧਾਤੂ ਅਣ ਰਖਿਆ ਕਰਨੀ ਦਰਸਾਕੇ ੴ ਨੂੰ 'ਰਖਿਅਕ' ਪ੍ਰਭੂ ਦੇ ਤੌਰ ਤੇ ਸਿਮਰਦੇ ਹਨ। ਸਮੁੱਚੇ ਤੌਰ 'ਤੇ ਇਸ ਵਿਧੀ ਦਾ ਨਤੀਜਾ ਇਹ ਨਿਕਲਦਾ ਹੈ ਕਿ ਕਾਲ-ਕ੍ਰਮ ਵਿਚ ਪਹਿਲੇ ਪੈਦਾ ਹੋਏ ਵਿਚਾਰ-ਦੇਖਣ ਨੂੰ ਬਾਅਦ ਵਿਚ ਵਿਕਸਿਤ ਹੋਏ ਵਿਚਾਰ-ਦੇਖਣ ਉਪਰ ਮੜ੍ਹ ਦਿੱਤਾ ਜਾਂਦਾ ਹੈ ਤੇ ਇਸ ਤਰ੍ਹਾਂ ਨਵ-ਵਿਕਸਤ ਵਿਚਾਰ ਪ੍ਰਬੰਧ ਦੀ ਇਸ ਸੱਤਾ ਦੀ ਤੇ ਵਿਲੱਖਣਤਾ ਭੰਗ ਹੋ ਜਾਂਦੀ ਹੈ।"[8]

**ਗੁਰਬਾਣੀ ਦੇ ਪਰਿਪੇਖ ਵਿਚ:-**

ਭਾਈ ਮਨੀ ਸਿੰਘ ਨੇ ੴ ਦੀ ਵਿਆਖਿਆ ਭਾਈ ਗੁਰਦਾਸ ਦੇ ਸੰਕੇਤ ਤੋਂ ਆਰੰਭ ਕੀਤੀ (ਓਅੰਕਾਰਿ ਅਕਾਰੁ ਕਰਿ, ਪਉਣ ਪਾਣੀ ਬੈਸੰਤਰੁ ਧਾਰੇ।।)[9]

> "ਇਕ ਨਿਰੰਕਾਰ ਨੇ ਸਾਰੇ ਸੰਸਾਰ ਨੂੰ ਇਕ ਓਅੰਕਾਰ ਦੁਆਰਾ ਉਤਪਨ ਕੀਤਾ ਹੈ। ਇਸ ਸਾਰੇ ਵਿਸ਼ਵ, ਦ੍ਰਿਸ਼ ਅਦ੍ਰਿਸ਼ ਜੜ ਚੇਤਨ ਦੇ ਪਾਸਾਰੇ ਨੂੰ ਪਸਾਰ ਕੇ ਉਹ ਸਾਰ ਰੂਪ ਵਿਚ ਇਕ ਹੈ। ਸੋ ਗੁਰੂ ਨਾਨਕ ਪਾਤਸ਼ਾਹ ਜੀ ਓ ਤੋਂ ਪਹਿਲਾਂ ੧ ਰਖ ਕੇ ਇਸ ਦਾ ਆਪਣਾ ਸੰਪੂਰਣ ੴ ਲਿਖਿਆ ਹੈ ਤੇ ਉਚਾਰਨ ੧ ਓਅੰਕਾਰ ਦਾ ਸੰਕੇਤ ਕੀਤਾ ਹੈ। ਸੋ ਸਿੱਖ ਜਗਤ ਵਿਚ ਬੀਜ ਮੰਤ੍ਰ ਜਾਣਿਆ ਗਿਆ ਤੇ ਮੂਲ ਮੰਤਰ ਦੇ ਮੁਢ ਵਿਚ ਹੋਣ

---

7. ਪੂਰਨ ਸਿੰਘ, **ਸਿਖੀ ਦੀ ਆਤਮਾ**, ਪੰਨਾ 251-252.
8. ਡਾ. ਜਸਬੀਰ ਸਿੰਘ ਆਹਲੂਵਾਲੀਆ, **ਇੱਕੀਵੀਂ ਸਦੀ ਦੇ ਸੰਦਰਭ ਵਿਚ ਸਿੱਖ ਫਲਸਫਾ**, ਪੰਨਾ-32.
9. ਭਾਈ ਗੁਰਦਾਸ ਦੀਆਂ ਹੋਰ ਤੁਕਾਂ ਪਹਿਲਾਂ ਦਿੱਤੀਆਂ ਜਾ ਚੁਕੀਆਂ ਹਨ।

ਕਰਕੇ ਆਪਣੇ ਆਪ ਹੀ ਜਪਿਆ ਜਾਣ ਲਗਾ। ਸੋ ਜਿਸ ਤਰ੍ਹਾਂ '੧' ਅੰਕ ਦੁਆਰਾ 'ਓ' ਸ਼ਰੋਮਣੀ ਤੇ ਸੁਰ ਅਖ਼ਰ ਦੁਆਰਾ ਨਿਰੰਕਾਰ ਦਾ ਅਪਰਮ ਵਿਆਪਕ ਸਰੂਪ ਬਨ੍ਹ, ਇਹ ਦਰਸਾਇਆ ਕਿ ਉਹ ਕਰਤਾਰ ਇਕ ਰੂਪ ਹੈ।"[10]

ਭਾਈ ਮਨੀ ਸਿੰਘ ਨੇ ੧ਓ ਨੂੰ ਸਤਿਨਾਮ ਅਤੇ ਬਾਕੀ ਮੂਲ ਮੰਤਰ ਨਾਲ ਸੰਬੰਧਤ ਕਰਕੇ ਦੇਖਿਆ ਤੇ ਇਉਂ ਬੀਜ ਮੰਤ੍ਰ ਨੂੰ ਸਾਰਿਆਂ ਵਿਚ ਰਮਿਆ ਹੋਇਆ ਮੰਨਿਆ।

" '੧' (੧ ਏਕਾ) ਅੰਕ ਇਕ ਨੂੰ ਇਥੇ ਅਕਾਲ ਪੁਰਖ ਦਾ ਵਾਚਕ ਵਰਤਿਆ ਗਿਆ ਹੈ। ਇਹ ਸੰਖਿਆ ਦੇ ਰੂਪ ਵਿਚ ਨਹੀਂ ਆਕਾਸ਼ਾਂ, ਪਾਤਾਲਾਂ, ਧਰਤੀਆਂ, ਖੰਡਾਂ, ਮੰਡਲਾਂ ਤੋਂ ਬ੍ਰਹਿਮੰਡਾਂ ਤਕ ਦਾ ਇਹ ਸਾਰਾ ਪਾਸਾਰਾ '੧' ਤੋਂ ਹੈ ਅਤੇ ਮਾਲਾ ਦੇ ਧਾਗੇ ਵਾਂਗ ਇਸ ਸਾਰੇ ਪਾਸਾਰੇ ਦੇ ਸਮੂਹ ਮਨਕਿਆ ਵਿਚ ਪਰੋਤੀ (ਸਗਲ ਸਮਗਰੀ ਤੁਮਰੈ ਸੁਤ੍ਰਿ ਧਾਰੀ) ਹੈ।.... ਇਹ ਇਕ '੧' ਇਕ ਵਾਂਗ ਮਿਥਿਆ ਹੋਇਆ ਨਹੀਂ ਹੈ। ਇਹ ਚੇਤਨ ਹੈ। ਇਹ ਜਿੰਦ, ਜਾਂਨ, ਸ਼ਕਤੀ ਅਨੁਭਵ ਆਦਿ ਦਾ ਕੇਂਦਰ ਹੈ।"[11]

ਇਸ ਸੰਪ੍ਰਦਾਇ ਪ੍ਰਣਾਲੀ ਵਿਚ ਅਕਾਲੀ ਨਿਹਾਲ ਸਿੰਘ ਸੂਰੀ ਨੇ ਆਖਿਆ "੧ਓ (ਇਕ-ਓਅੰਕਾਰ) ਸ੍ਰੀ ਕਰਤਾ ਪੁਰਖ ਜੀ ਦਾ ਸਰੂਪ ਚਿੰਨ੍ਹ ਹੈ। ਗੁਰੁਮਤਿ ਵਿਚ ਪਰਮ ਸਤਾ ਨੂੰ ਇਕ ਪਾਰਬ੍ਰਹਮ ਪ੍ਰਮੇਸ਼ਰ ਇਕੋ ਇਕ ਹੀ ਮੰਨਿਆ ਹੈ। ਉਹ ਪੂਰਨ ਏਕਤਾ ਵਾਹਦਾਨੀਅਤ ਹੈ।"[12]

ਇਉਂ ਜਪੁਜੀ ਦੇ ਉਹ ਟੀਕੇ ਸਾਹਮਣੇ ਆਉਣ ਲੱਗੇ ਜਿਨ੍ਹਾਂ ਵਿਚ ਗੁਰਬਾਣੀ ਪਰਿਪੇਖ ਦਾ ਵੀ ਧਿਆਨ ਰੱਖਿਆ ਗਿਆ ਅਤੇ ੧ਓ ਕਰਤਾ ਪੁਰਖ ਦਾ ਚਿਹਨ ਕਿਵੇਂ ਬਣਦਾ ਹੈ ਇਸ ਵਲ ਵੀ ਸੰਕੇਤ ਕੀਤਾ ਜਾਣ ਲੱਗਾ। ਇਹ ਵੀ ਸੰਕੇਤ ਕੀਤਾ ਜਾਣ ਲੱਗਾ ਕਿ '੧ ਓਮ' ਨਹੀਂ ਸਗੋਂ ਇਸ ਦਾ ਉਚਾਰਨ ਓਅੰਕਾਰ ਹੈ। ਪੰਡਤ ਕਰਤਾਰ ਸਿੰਘ ਦਾਖਾ ਨੇ ਲਿਖਿਆ:-

"੧ਓ - ਵਿਚ ੧ (ਇਕ) ਅਧਿਕਾਰ ਸੂਚਕ ਨਹੀਂ, ਸਗੋਂ
ਓ ਦੀ ਪਹਿਲੀ ਅਵਸਥਾ ਦਾ ਸੂਚਕ ਹੈ।
ਇਸ ਦਾ ਪਾਠ ਓਅੰਕਾਰ ਹੈ, 'ਏਕ ਓਮ' ਨਹੀਂ ।"[13]

ਇਸ ਗੱਲ ਵਲ ਧਿਆਨ ਦਿਤਾ ਜਾਣ ਲੱਗਾ ਕਿ ਓਮ ਅਤੇ ੧ਓ ਵਿਚ ਕੀ ਅੰਤਰ ਹੈ ਅਤੇ ੧ਓ ਦੇ ਸੰਕਲਪ ਵਿਚ ਕਿਸ ਕਿਸਮ ਦਾ ਵਿਕਾਸ ਸਾਹਮਣੇ ਆਇਆ ਹੈ।

---

10. ਭਾਈ ਮਨੀ ਸਿੰਘ, ਸਿਧਾਂਤਕ ਸਟੀਕ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-5.
11. ਉਹੀ, ਪੰਨਾ-2.
12. ਡਾ. ਤਾਰਨ ਸਿੰਘ, ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਨਾ-272.
13. ਉਹੀ, ਪੰਨਾ-288.

ਭਾਈ ਵੀਰ ਸਿੰਘ ਨੇ ਵੀ ਇਸ ਗੱਲ ਨੂੰ ਸਪਸ਼ਟ ਕੀਤਾ ਹੈ ਕਿ ਓ ਨੂੰ ਓਂ ਜਾਂ ਓਮ ਨਹੀਂ ਕਹਿਣਾ ਸਗੋਂ ਓਅੰਕਾਰ ਕਹਿਣਾ ਹੈ ਜੋ ਵਿਦਵਾਨ ਵੈਦਿਕ ਪਰੰਪਰਾ ਵਿਚ ਵਿਸ਼ਵਾਸ ਰਖਦੇ ਸਨ। ਉਨ੍ਹਾਂ ਨੇ ਅ, ਓ, ਮ ਦੀ ਧੁਨੀ ਨੂੰ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਨਾਲ ਜੋੜਿਆ ਸੀ, ਪਰ ਭਾਈ ਵੀਰ ਸਿੰਘ ਨੇ ਇਹ ਸਪਸ਼ਟ ਕੀਤਾ ਕਿ ਗੁਰਮਤਿ ਨੇ ਇਨ੍ਹਾਂ ਅਰਥਾਂ ਨੂੰ ਸਵੀਕਾਰ ਨਹੀਂ ਕੀਤਾ। ਗੁਰਬਾਣੀ ਦਾ ਵਿਸ਼ਵਾਸ ਇਸ ਪੌਰਾਣ ਜਾਂ ਮਿੱਥ ਵਿਚ ਨਹੀਂ। ਭਾਈ ਵੀਰ ਸਿੰਘ ਨੇ ਲਿਖਿਆ:-

> "ਤ੍ਰੈ ਅੱਖਰਾਂ ਤੋਂ ਤ੍ਰੈ ਦੇਵਤੇ ਕਲਪੇ ਗਏ: ਅ=ਬ੍ਰਹਮ, ਓ=ਵਿਸ਼ਨੂੰ, ਮ=ਸ਼ਿਵ। ਪਰ ਇਹ ਵੰਡ ਅਤੇ ਇਨ੍ਹਾਂ ਦੇ ਅਰਥ ਗੁਰਮਤਿ ਵਿਚ ਪਰਵਾਣ ਨਹੀਂ ਹਨ ਤੇ ਨਾ ਹੀ ਇਸ ਨੂੰ ਤੋੜਨੇ ਦੀ ਆਗਿਆ ਹੈ। 'ਓ' ਪਹਿਲੇ '੧' ਲਿਖਣ ਵਿਚ ਇਹ ਸੈਨਤ ਵੀ ਹੈ ਕਿ 'ਓ' ਦੀ ਵੰਡ ਨਹੀਂ ਕਰਨੀ। ਇਕੋ ਜੋ ਅਦੁਤੀ ਹੈ ਹਰ ਨਾਲ ਇਕੋ ਹੈ, ਉਸ ਵਿਚ 'ਦੋ', 'ਤ੍ਰੈ' ਦੀ ਕੋਈ ਕਲਪਣਾ ਨਿਹਿਤ ਨਹੀਂ।"[14]

ਭਾਈ ਵੀਰ ਸਿੰਘ ਨੇ ਵੀ ਸ਼ਬਦ 'ਸੈਨਤ' ਲਿਖ ਕੇ '੧' ਜਾਂ '੧ਓ' ਦੀ ਚਿਹਨੀ ਸਮਰੱਥਾ ਵਲ ਸੰਕੇਤ ਕੀਤਾ ਹੈ ਅਤੇ ੧ਓ ਦੇ ਇਤਿਹਾਸਕ ਤੇ ਵਿਕਾਸ ਨੂੰ ਵੀ ਪਛਾਣਿਆ ਹੈ ਅਤੇ ਇਸ ਸੰਕਲਪ ਨੂੰ ਗੁਰਬਾਣੀ ਦੇ ਪਰਿਪੇਖ ਵਿਚ ਹੀ ਸਪਸ਼ਟ ਕੀਤਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਸ਼ਬਦ ਓ ਨੂੰ ਸਭ ਦੀ ਰੱਖਿਆ ਕਰਨ ਵਾਲੇ ਕਰਤਾਰ ਦਾ ਬੋਧਕ ਮੰਨਿਆ ਹੈ ਅਤੇ ਗੁਰਬਾਣੀ ਦੇ ਪਰਿਪੇਖ ਵਿਚ ਇਸ ਦੇ ਅਰਥ ਸਪਸ਼ਟ ਕੀਤੇ ਹਨ।[15]

ਆਧੁਨਿਕ ਕਾਲ ਵਿਚ ੧ਓ ਦੀ ਮਹੱਤਵਯੋਗ ਵਿਆਖਿਆ ਗੰਗਾ ਸਿੰਘ ਨੇ 'ਵਿਆਖਿਆ ਸ੍ਰੀ ਜਪੁਜੀ ਸਾਹਿਬ' ਵਿਚ ਕੀਤੀ ਅਤੇ ਓਅੰਕਾਰ ਨੂੰ ਮੂਲ ਆਖਿਆ ਅਤੇ ਸਤਿ ਤੋਂ ਸੈਭੰ ਤਕ ਉਸੇ ਦੇ ਗੁਣ ਮਿੱਥੇ। ਇਨ੍ਹਾਂ ਗੁਣਾਂ ਦਾ ਮੂਲ ਓਅੰਕਾਰ ਹੀ ਹੈ। ਇਸ ਕਥਨ ਨੂੰ ਵਿਸਥਾਰ ਵਿਚ ਲੈਣਾ ਸਾਰਥਕ ਹੈ ਕਿਉਂਕਿ ਇਸ ਵਿਚ ੧ਓ ਜਾਂ ਓਅੰਕਾਰ ਨਾਲ ਸੰਬੰਧਤ ਕਈ ਹੋਰ ਗੱਲਾਂ ਸਪਸ਼ਟ ਕੀਤੀਆਂ ਗਈਆਂ ਹਨ।

"'ਅਨਿਕ ਭਾਂਤਿ ਹੋਇ ਪਸਰਿਆ ਨਾਨਕ **ਏਕੰਕਾਰੁ**।' ਓਂਕਾਰ ਉਸ ਦਾ ਜ਼ਾਤੀ ਨਾਮ ਬਿਆਨ ਕੀਤਾ ਹੈ ਤੇ ਭੇਦ ਵਿਚ ਸਫਾਈ ਨਾਮ ਦੱਸੇ ਗਏ ਹਨ। ਸ੍ਰੀ ਗੁਰੂ ਜੀ ਤੋਂ ਪਹਿਲਾ ਭੀ 'ਓਂਕਾਰ' ਸ਼ਬਦ ਪ੍ਰਚਲਤ ਸੀ, ਪਰ ਉਸ ਦਾ ਧਿਆਨ ਤੇ ਵਿਸ਼ਵਾਸ ਇਕ ਤੋਂ ਵਧੇਰੇ ਸਰੂਪਾਂ ਵਿਚ ਕੀਤਾ ਜਾਂਦਾ ਸੀ- ਤ੍ਰਿ-ਮੂਰਤੀ, ਤ੍ਰਿ-ਮਾਤ੍ਰਾ ਆਦਿ ਅਕੀਦੇ ਬਣਾਣ ਕਰਕੇ ਓਂਕਾਰ ਤੋਂ ਮੁਰਾਦ ਕਿਸੇ ਇਕ ਹਸਤੀ ਤੋਂ ਨਹੀਂ ਸੀ ਲਈ ਜਾਂਦੀ। ਇਸ ਤਰ੍ਹਾਂ ਇਸਲਾਮ ਤੋਂ ਪਹਿਲਾਂ ਅੱਲਾ ਮੁਸ਼ਰਕ ਅਰਬੀਆਂ ਦਾ ਇਸ਼ਟ ਸੀ, ਇਸੇ ਤਰ੍ਹਾਂ ਓਂਕਾਰ ਵੀ

14. ਭਾਈ ਵੀਰ ਸਿੰਘ, **ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ**, ਪੋਥੀ ਪਹਿਲੀ, ਪੰਨਾ-10.
15. ਭਾਈ ਕਾਨ੍ਹ ਸਿੰਘ ਨਾਭਾ, **ਮਹਾਨ ਕੋਸ਼**, ਪੰਨਾ-21.

ਅਨੇਕ-ਪੂਜ ਹਿੰਦੂਆਂ ਦਾ ਮੁਰੱਕਬ-ਇਸ਼ਟ ਨੂੰ ਜਤਾਣ ਵਾਲਾ ਇਕ ਸ਼ਬਦ ਸੀ। ਸਤਿਗੁਰਾਂ ਨੇ ਇਸ ਲਈ ਸਹੀ ਗਿਆਨ ਦਾ ਪ੍ਰਕਾਸ਼ ਕਰਨ ਵਾਸਤੇ ਓਂਕਾਰ ਤੋਂ ਪਹਿਲੇ ਏਕਾ ਲਗਾ ਕੇ ਧਿਆਨ ਤੇ ਈਮਾਨ ਵਿਚ ਇਕ ਜਾਤ ਦੀ ਇਸਥਿਤੀ ਕੀਤੀ, ਤੇ ਵਾਹਦੰਤ (ਅਦ੍ਵੈਤ) ਮਤ ਦਾ ਪ੍ਰਚਾਰ ਕੀਤਾ। ਇਸ ਗੱਲ ਦੀ ਤਰਫ ਅੱਜ ਸਾਰਾ ਸੰਸਾਰ ਹੀ ਝੁਕ ਰਿਹਾ ਹੈ ਜੁ ਤਮਾਮ ਸੁਖ, ਸ਼ਕਤੀ ਅਤੇ ਸਭਯਤਾ ਦਾ ਕੇਂਦਰ ਏਕਤਾ ਹੀ ਹੈ। ਰਾਜਨੀਤਕ ਪੰਡਤ ਪੁਕਾਰ ਪੁਕਾਰ ਕੇ ਕਹਿੰਦੇ ਹਨ ਜੁ ਰਾਜਨੀਤਕ ਪ੍ਰਬੰਧ ਤੇ ਸੁਖ ਤਦੋਂ ਹੀ ਪ੍ਰਾਪਤ ਹੋਵੇਗਾ ਜਦੋਂ ਤਮਾਮ ਸੰਸਾਰ ਕਿਸੇ ਲਈ ਦਿਨ ਰਾਤ ਖਪ ਰਿਹਾ ਹੈ ਜੁ ਕਿਸੇ ਤਰ੍ਹਾਂ ਤਮਾਮ ਪ੍ਰਕਿਰਤਕ ਮੰਡਲ ਦਾ ਇਕ ਮੂਲ ਲਭ ਪਵੇ। ਉਹ ਦਿਨ ਬਦਿਨ ਮੁਰੱਕਬਾ ਨੂੰ ਘਟਾਂਦਾ ਹੋਇਆ ਮੁਫਰਤ ਦੀ ਤਰਫ ਵਧ ਰਿਹਾ ਹੈ। ਗੱਲ ਕੀ ਸਾਰੀਆਂ ਤਰਫਾਂ ਤੋਂ 'ਇਕ ਦੀ ਤਲਾਸ਼'ਇਸ ਗੱਲ ਦਾ ਪ੍ਰੱਤਖ ਸਬੂਤ ਹੈ ਜੁ ਇਸ ਤਮਾਮ ਵਿਸ਼ਵ ਦੀ ਤਹਿ ਵਿਚ ਇਕ ਹੀ ਚੀਜ਼ ਦ੍ਰਿਸ਼ਟ ਅਦ੍ਰਿਸ਼ਟ ਸੰਸਾਰ ਨੂੰ ਚਲਾ ਰਹੀ ਹੈ। ਸਤਿਗੁਰਾਂ ਤੇ ਇਹਦਾ ਪ੍ਰਕਾਸ਼ ਹੋਇਆ ਤੇ ਉਨ੍ਹਾਂ ਨੇ ਜਗਤ ਨੂੰ ਉਸ ਦਾ ਪਤਾ ਦਿੱਤਾ।"[16]

ਗੰਗਾ ਸਿੰਘ ਨੇ ਗੁਰਬਾਣੀ ਵਿਚ ਸਿਰਜੇ 'ਓਂਕਾਰ' ਅਤੇ ਪਹਿਲਾਂ ਸਾਹਮਣੇ ਆਏ ਸ਼ਬਦ 'ਓਂਕਾਰ' ਵਿਚ ਨਖੇੜ ਪੈਦਾ ਕੀਤਾ ਹੈ। (ਅਗਲੇ ਅਧਿਆਇ ਵਿਚ ਅਸੀਂ ਵੀ ਇਸ ਗੱਲ ਵਲ ਵਿਸਥਾਰ ਨਾਲ ਧਿਆਨ ਦੇਵਾਂਗੇ।) ਪਰ ਨਾਲ ਹੀ ਹਿੰਦੂ ਅਤੇ ਇਸਲਾਮੀ ਸੰਕਲਪ ਦੋਨਾਂ ਵਲ ਧਿਆਨ ਦਿੱਤਾ ਹੈ। ਗੁਰੂ ਸਾਹਿਬ ਨੇ ਓਂਕਾਰ ਦੇ ਆਰੰਭ ਵਿਚ ੧ ਕਿਉਂ ਲਾਇਆ ਅਤੇ ਇਸ ਰਾਹੀਂ ਇਕ ਵੱਖਰੇ ਅਦ੍ਵੈਤ ਮੰਤ ਨੂੰ ਕਿਵੇਂ ਸਾਹਮਣੇ ਲਿਆਂਦਾ, ਇਸ ਨੂੰ ਗੰਗਾ ਸਿੰਘ ਨੇ ਸਭਿਅਕ ਏਕਤਾ ਨਾਲ ਜੋੜਿਆ ਹੈ। ਰਾਜਨੀਤੀ-ਵਿਗਿਆਨ ਨਾਲ ਵੀ ਇਸ ਏਕਤਾ ਨੂੰ ਜੋੜਿਆ ਹੈ ਤੇ ਇਉਂ ਸੰਸਾਰ ਨੂੰ ਚਲਾਉਣ ਵਾਲੀ ਇਕ ਸ਼ਕਤੀ ਦੀ ਪਹਿਚਾਣ ਕੀਤੀ। ਇਸ ਰੂਪ ਵਿਚ ਉਨ੍ਹਾਂ ਨੇ ੧ਓ ਨੂੰ ਬਾਕੀ ਗੁਰਬਾਣੀ ਵਿਚਾਰ ਨਾਲ ਜੋੜਿਆ।

ਇਉਂ ਆਧੁਨਿਕ ਕਾਲ ਵਿਚ ੧ਓ ਦੀ ਵਿਆਖਿਆ ਨਾਲ ਕਈ ਹੋਰ ਖੇਤਰਾਂ ਦੇ ਵਿਚਾਰ ਤੇ ਸਿਧਾਂਤ ਸੰਬੰਧਤ ਹੁੰਦੇ ਗਏ। ਜਪੁਜੀ ਦੇ ਜੋ ਟੀਕੇ ਜਾਂ ਸਟੀਕ ਸਾਹਮਣੇ ਆਏ ਉਨ੍ਹਾਂ ਵਿਚ ੧ਓ ਦਾ ਵਿਸ਼ੇਸ਼ ਤੌਰ 'ਤੇ ਵਿਸਥਾਰ ਕੀਤਾ ਜਾਣ ਲੱਗਾ। ਇਸ ਵਿਸਥਾਰ ਦੀ ਇਕ ਉਦਾਹਰਣ ਪ੍ਰੋ. ਸਾਹਿਬ ਸਿੰਘ ਦੀ 'ਜਪੁਜੀ ਸਾਹਿਬ ਸਟੀਕ' ਵਿਚੋਂ ਲਈ ਜਾ ਸਕਦੀ ਹੈ ਤਾਂ ਕਿ ਇਸ ਵਿਸ਼ਲੇਸ਼ਣ ਦੀ ਵਿਧੀ ਦਾ ਅਨੁਮਾਨ ਲਾਇਆ ਜਾ ਸਕੇ। ਪ੍ਰੋ. ਸਾਹਿਬ ਸਿੰਘ ਨੇ ੧ਓ ਦਾ ਵਿਸ਼ਲੇਸ਼ਣ ਇਸ ਪ੍ਰਕਾਰ ਕੀਤਾ:-

"੧ਓ - ਉਚਾਰਨ ਵੇਲੇ ਇਸ ਦੇ ਤਿੰਨ ਹਿੱਸੇ ਕੀਤੇ ਜਾਂਦੇ ਹਨ- ੧, ਓ ਅਤੇ ⌒ ਇਸ ਦਾ ਪਾਠ ਹੈ 'ਇਕ ਓਅੰਕਾਰ।'

ਤਿੰਨ ਹਿੱਸੇ ਵਖੋ-ਵਖਰੇ ਉੱਚਾਰਿਆਂ ਇਉਂ ਬਣਦੇ ਹਨ:-

੧ - ਇੱਕ। ਓ-ਓਅੰ। ⌒ - ਕਾਰ।

'ਓ' ਸੰਸਕ੍ਰਿਤ ਦਾ ਸ਼ਬਦ ਹੈ। ਅਮਰ ਕੋਸ਼ ਅਨੁਸਾਰ ਇਸ ਦੇ ਤਿੰਨ ਅਰਥ ਹਨ:-

---

16. ਡਾ. ਤਾਰਨ ਸਿੰਘ, ਗੁਰਬਾਣੀ ਦੀਆਂ ਅਧਿਐਨ ਪ੍ਰਣਾਲੀਆਂ, ਪੰਨਾ-381.

(1) ਵੇਦ ਆਦਿ ਧਰਮ-ਪੁਸਤਕਾਂ ਦੇ ਅਰੰਭ ਅਤੇ ਅਖੀਰ ਵਿਚ, ਅਰਦਾਸ ਜਾਂ ਕਿਸੇ ਪਵਿੱਤਰ ਧਰਮ-ਕਾਰਜ ਦੇ ਅਰੰਭ ਵਿਚ ਅੱਖਰ 'ਓ' ਪਵਿੱਤਰ ਅੰਖਰ ਜਾਣ ਕੇ ਵਰਤਿਆ ਜਾਂਦਾ ਹੈ।

(2) ਕਿਸੇ ਹੁਕਮ ਜਾਂ ਪ੍ਰਸ਼ਨ ਆਦਿਕ ਦੇ ਉੱਤਰ ਵਿਚ ਆਦਰ ਅਤੇ ਸਤਿਕਾਰ ਨਾਲ 'ਜੀ ਹਾਂ' ਆਖਣਾ। ਸੋ 'ਓ' ਦਾ ਅਰਥ ਹੈ 'ਜੀ ਹਾਂ।'

(3) ਓਂ- ਬ੍ਰਹਮ

ਇਹਨਾਂ ਵਿਚੋਂ ਕਿਹੜਾ ਅਰਥ ਇਸ ਸ਼ਬਦ ਦਾ ਇੱਥੇ ਲਿਆ ਜਾਣਾ ਹੈ- ਇਸ ਨੂੰ ਦ੍ਰਿੜ੍ਹ ਕਰਨ ਲਈ ਸ਼ਬਦ 'ਓ' ਦੇ ਪਹਿਲਾ '੧' ਲਿਖ ਦਿੱਤਾ ਹੈ। ਇਸ ਦਾ ਭਾਵ ਇਹ ਹੈ ਕਿ ਇੱਥੇ 'ਓ' ਦਾ ਅਰਥ ਹੈ, "ਉਹ ਹਸਤੀ ਜੋ ਇੱਕ ਹੈ, ਜਿਸ ਵਰਗਾ ਹੋਰ ਕੋਈ ਨਹੀਂ ਹੈ ਅਤੇ ਜਿਸ ਵਿਚ ਇਹ ਸਾਰਾ ਜਗਤ ਸਮਾ ਜਾਂਦਾ ਹੈ।'

ਤੀਜਾ ਹਿੱਸਾ ੑ ਹੈ, ਜਿਸ ਦਾ ਉੱਚਾਰਨ ਹੈ 'ਕਾਰ'। 'ਕਾਰ' ਸੰਸਕ੍ਰਿਤ ਦਾ ਇਕ ਪਿਛੇਤਰ ਹੈ। ਆਮ ਤੌਰ ਤੇ ਇਹ ਪਿਛੇਤਰ 'ਨਾਂਵ' ਦੇ ਅਖ਼ੀਰ ਵਿਚ ਵਰਤਿਆ ਜਾਂਦਾ ਹੈ। ਇਸ ਦਾ ਅਰਥ ਹੈ "ਇਕ-ਰਸ, ਜਿਸ ਵਿਚ ਤਬਦੀਲੀ ਨਾ ਆਵੇ।"[17]

ਪ੍ਰੋ. ਸਾਹਿਬ ਸਿੰਘ ਨੇ ੧ਓ ਦੇ ਉਚਾਰਨ ਅਤੇ ਵਿਸ਼ਲੇਸ਼ਣ ਵਲ ਵੀ ਧਿਆਨ ਦਿੱਤਾ ਹੈ ਅਤੇ 'ਓ' ਦੇ ਨਾਲ ੧ ਅਤੇ ੑ ਲਾਉਣ ਨਾਲ ਉਸ ਦੇ ਅਰਥਾਂ ਵਿਚ ਕੀ ਪਰਿਵਰਤਨ ਵਾਪਰਿਆ ਹੈ ਇਸ ਦਾ ਵੀ ਜ਼ਿਕਰ ਕੀਤਾ ਹੈ, ਪਰ ੑ ਨੂੰ ਕੇਵਲ ਸੰਸਕ੍ਰਿਤ ਦੇ ਪਿਛੇਤਰ 'ਕਾਰ' ਦੇ ਰੂਪ ਵਿਚ ਲੈ ਲਿਆ ਹੈ ਅਤੇ ਜਿਵੇਂ ਹੋਰ ਪਿਛੇਤਰ ਬਣਦੇ ਹਨ, ਇਸ ਚਿਹਨ ਨੂੰ ਵੀ ਉਸੇ ਰੂਪ ਵਿਚ ਲੈ ਲਿਆ ਹੈ। ਸਪਸ਼ਟ ਹੈ ਕਿ ੧ਓ ਵਿਚ ਇਹ ਕੇਵਲ ਪਿਛੇਤਰ ਨਹੀਂ। ਗੁਰਬਾਣੀ ਵਿਚ ੧ਓ ਵਿਚ ਇਹ ਇਕ ਚਿਹਨ ਹੈ। ਜੇ ਕੇਵਲ ਇਸ ਨੂੰ ਇਕ ਪਿਛੇਤਰ ਦੇ ਰੂਪ ਵਿਚ ਲੈਣਾ ਹੁੰਦਾ ਤਾਂ ਇਸ ਰੂਪ ਵਿਚ ਇਹ ਚਿਹਨ ਸਿਰਜਨ ਦੀ ਲੋੜ ਨਹੀਂ ਸੀ (ਇਸ ਚਿਹਨ ਵਿਧੀ ਨੂੰ ਅਸੀਂ ਤੀਜੇ ਅਧਿਆਇ ਵਿਚ ਦੇਖਾਂਗੇ।) ਪ੍ਰੋ. ਸਾਹਿਬ ਸਿੰਘ ਨੇ ਜੋ ਬਾਕੀ ਵਿਸ਼ਲੇਸ਼ਣ ਕੀਤਾ ਹੈ ਉਸ ਨਾਲ ਸਹਿਮਤ ਹੋਇਆ ਜਾ ਸਕਦਾ ਹੈ ਅਤੇ ਉਹ ਗੁਰਬਾਣੀ ਦੇ ਪਰਿਪੇਖ ਵਿਚ ਹੀ ਹੈ, ਪਰ ੧ਓ ਦੇ ੑ ਨੂੰ ਕਾਰ ਦੇ ਪਿਛੇਤਰ ਤੋਂ ਅਗੇਰੇ ਦੇਖਣ ਦੀ ਲੋੜ ਹੈ।

ਡਾ. ਬਲਬੀਰ ਸਿੰਘ ਨੇ ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਤ ਵਿਚ ੧ਓ ਬਾਰੇ ਸਾਹਮਣੇ ਆਏ ਵਿਚਾਰਾਂ ਦਾ ਨਿਰੀਖਣ ਬੜੇ ਵਿਸਥਾਰ ਨਾਲ ਕੀਤਾ ਹੈ। ੧ਓ ਨੂੰ ਜਿਨ੍ਹਾਂ ਵਿਦਵਾਨਾਂ ਨੇ ਸੰਪੂਰਨ ਰੂਪ ਵਿਚ ਲਿਖਿਆ ਹੈ ਜਾਂ ਵੇਦਾਂਤ ਦੇ ਅਰਥਾਂ ਜਾਂ ਸਿਧ ਸੰਸਾਰ ਤੋਂ ਅਗੇਰੇ ਸਿਧਾਂਤਕ ਰੂਪ ਵਿਚ ਦੇਖਿਆ ਹੈ ਅਤੇ ੑ (ਕਾਰ) ਦੀ ਚਿਹਨਕ ਸੰਰਚਨਾ ਵਲ ਵੀ ਸੰਕੇਤ ਕੀਤਾ ਹੈ ਉਨ੍ਹਾਂ ਵਿਚ ਡਾ. ਸ਼ੇਰ ਸਿੰਘ ਦਾ ਉਲੇਖ ਕੀਤਾ ਜਾ ਸਕਦਾ ਹੈ। ਉਨ੍ਹਾਂ ਨੇ ਕਿਹਾ:-

> "ਗੁਰੂ ਨਾਨਕ ਦਾ ਹਿੰਦੂ ਧਰਮ ਦੇ ਦੇਵਤਿਆਂ ਵਿਚ ਵਿਸ਼ਵਾਸ ਨਹੀਂ ਸੀ। 'ਓਅੰ' ਦੇ ਤਿੰਨੇ ਅੱਖਰਾਂ ਅ, ਓ, ਮ ਨੂੰ ਬ੍ਰਹਮਾ,

17. ਪ੍ਰੋ. ਸਾਹਿਬ ਸਿੰਘ, ਜਪੁਜੀ ਸਾਹਿਬ ਸਟੀਕ, ਪੰਨਾ-37-38.

ਵਿਸ਼ਨੂੰ ਤੇ ਸ਼ਿਵ ਦਾ ਵਾਚਕ ਮੰਨਿਆ ਜਾਂਦਾ ਸੀ। ਗੁਰੂ ਨਾਨਕ ਨੇ ਰੱਬ ਦੀ ਏਕਤਾ ਨੂੰ ਦ੍ਰਿੜ੍ਹ ਕਰਾਉਣ ਲਈ ਓਅੰਕਾਰ ਬਣਾ ਦਿੱਤਾ ਅਤੇ ਓਅੰ ਤੋਂ ਪਹਿਲਾਂ ਇਕ (ਏਕਾ) ਲਾ ਦਿੱਤਾ ਤਾਂ ਜੋ ਕੇਵਲ ਬ੍ਰਹਮ ਦਾ ਭਾਵ ਚੰਗੀ ਤਰ੍ਹਾਂ ਸਪੱਸ਼ਟ ਹੋ ਜਾਵੇ। ਓਅੰਕਾਰ – ੴ ਦਾ ਭਾਵ ਹੈ 'ਕੇਵਲ' (ਕਾਰ) ਇਕ (੧) ਪਾਰਬ੍ਰਹਮ (ਓਅਮ) ਏਕੇ ਦਾ ਹਿੰਦਸਾ ਏਕਤਾ ਦੇ ਭਾਵ ਉੱਤੇ ਵਿਸ਼ੇਸ਼ ਕਰਕੇ ਜ਼ੋਰ ਦਿੰਦਾ ਹੈ।"[18]

ਡਾ. ਜੋਗਿੰਦਰ ਸਿੰਘ ਨੇ ਜਪੁਜੀ ਦੇ ਟੀਕਿਆਂ ਦਾ ਸਮੀਖਿਆਤਮਕ ਅਧਿਐਨ ਕੀਤਾ ਅਤੇ ਹੋਰ ਟੀਕਿਆਂ ਬਾਰੇ ਵਿਚਾਰ ਪ੍ਰਗਟ ਕਰਨ ਦੇ ਨਾਲ ਨਾਲ ਆਪਣੇ ਵਿਚਾਰਾਂ ਨੂੰ ਅੰਕਿਤ ਕੀਤਾ ਤਾਂ ੴ ਨੂੰ ਕੇਵਲ ਸੁਤੰਤਰ ਰੂਪ ਵਿਚ ਹੀ ਨਾ ਦੇਖਿਆ ਸਗੋਂ ਇਸ ਦਾ ਸੰਬੰਧ ਸਮੁੱਚੇ ਮੂਲ ਮੰਤਰ ਨਾਲ ਕਿਵੇਂ ਹੈ, ਜਾਂ ੴ ਸਮੁੱਚੇ ਮੂਲ ਮੰਤਰ ਵਿਚ ਕਿਵੇਂ ਰਮਿਆ ਹੈ ਇਸ ਵਲ ਸੰਕੇਤ ਕੀਤਾ। (ਜਿਵੇਂ ਅਸੀਂ ਪਹਿਲਾਂ ਇਸ ਵਲ ਸੰਕੇਤ ਕਰਕੇ ਇਸ ਨੂੰ ਅਵਸ਼ਕ ਮੰਨਿਆ ਹੈ।) ਉਨ੍ਹਾਂ ਦੇ ਵਿਚਾਰਾਂ ਵਲ ਇਸ ਪ੍ਰਸੰਗ ਵਿਚ ਧਿਆਨ ਦੇਣ ਦੀ ਲੋੜ ਹੈ :-

"ਬ੍ਰਹਮ ਦਾ ਚਿੰਨ੍ਹ 'ਓਅੰਕਾਰ' ਹੈ। ਓਅੰਕਾਰ ਕਿਸੇ ਤਰ੍ਹਾਂ ਵੀ ਬ੍ਰਹਮ ਤੋਂ ਭਿੰਨ ਨਹੀਂ, ਜਿਸ ਤਰ੍ਹਾਂ ਸੂਰਜ ਦੀ ਕੇਂਦਰੀ ਟਿੱਕੀ ਤੇ ਸੂਰਜ ਦਾ ਵਿਸ਼ਵ ਪ੍ਰਕਾਸ਼ ਇੱਕੋ ਹੀ ਹਨ। ਆਦਿ ਗ੍ਰੰਥ ਦੇ ਮੂਲ ਮੰਤਰ ਦੇ ਆਰੰਭ ਵਿਚ ਏਕਾ ਹੈ, ਇਹ ਬ੍ਰਹਮ ਦਾ ਵਾਚਕ ਹੈ। ਏਕੇ ਪਿਛੋਂ ਓਅੰਕਾਰ, ਓਅੰਕਾਰ ਪਿਛੋਂ 'ਸਤਿ' ਹੈ ਜੋ ਬ੍ਰਹਮ ਅਰਥਾਤ ਏਕੇ ਦਾ ਵਿਸ਼ੇਸ਼ਣ ਹੈ। ਬ੍ਰਹਮ ਦੇ ਭਾਵੇਂ ਹੋਰ ਬੇਅੰਤ ਵਿਸ਼ੇਸ਼ਣ ਹਨ, ਪਰ ਇਸ ਦਾ ਸਭ ਤੋਂ ਪ੍ਰਧਾਨ ਤੇ ਪੂਰਣ ਵਿਸ਼ੇਸ਼ਣ 'ਸਤਿ' ਹੀ ਹੈ। ਅੱਗੇ 'ਨਾਮੁ ਤੋਂ ਸੈਭੰ' ਤਕ 'ਸਤਿ' ਦੇ ਵਿਸ਼ੇਸ਼ਣ ਹਨ। 'ਸਤਿ' ਉਹ ਹੀ ਕਹਾ ਸਕਦਾ ਹੈ, ਜਿਸ ਦਾ ਕੋਈ 'ਨਾਮ' ਜਾਂ ਚਿੰਨ੍ਹ ਹੋਵੇ, ਜੇ 'ਕਰਤਾ' ਹੋਵੇ ਅਰਥਾਤ ਜੋ ਕਿਸੇ ਕਿਰਿਆ ਦੁਆਰਾ ਆਪਣੀ ਸੱਤਾ ਦਾ ਸਬੂਤ ਦੇ ਸਕੇ, ਜੋ 'ਪੁਰਖ' ਹੋਵੇ ਭਾਵ ਹਰ ਥਾਂ ਭਰਪੂਰ ਹੋਵੇ, ਜੋ 'ਨਿਰਭਉ' ਹੋਵੇ ਅਰਥਾਤ ਜੋ ਨਾਸ ਹੋਣ ਦੀ ਚਿੰਤਾ ਤੋਂ ਰਹਿਤ ਹੋਵੇ, ਜੋ 'ਨਿਰਵੈਰ' ਹੋਵੇ ਅਰਥਾਤ ਜੋ ਆਪਣੇ ਟਾਕਰੇ ਵਿਚ ਆਪਣੇ ਤੁਲ ਕਿਸੇ ਹੋਰ ਹਸਤੀ ਨੂੰ ਅਨੁਭਵ ਨਾ ਕਰਦਾ ਹੋਇਆ ਵਿਰੋਧ ਤੋਂ ਸ਼ੂਨ ਹੋਵੇ; ਜੋ 'ਅਕਾਲ ਮੂਰਤਿ' ਹੋਵੇ ਅਰਥਾਤ ਜਿਸ ਦੀ ਮੂਰਤੀ ਆਪਣੇ ਵਿਕਾਸ ਜਾਂ ਪ੍ਰਾਦੁਰਭਾਵ ਲਈ ਕਾਲ ਤੇ ਇਸ ਦੇ ਅੰਗਾਂ (ਦੇਸ਼ ਕਾਰਣ) ਤੋਂ ਮੁਕਤ ਹੋਵੇ; ਜੋ 'ਅਜੂਨੀ' ਹੋਵੇ, ਭਾਵ ਦੋ ਆਪਣੀ ਹੋਂਦ ਦੁਆਰਾ ਵਿਸਥਿਤ ਨਾ ਹੋਇਆ ਹੋਵੇ; ਜੋ 'ਸੈਭੰ' ਹੋਵੇ ਅਰਥਾਤ ਜੋ ਸੁਤੇ ਪ੍ਰਕਾਸ਼ ਹੋਵੇ ਜਾਂ ਦੂਜੇ ਸ਼ਬਦਾਂ ਵਿਚ ਆਪਣੇ ਪ੍ਰਕਾਸ਼ ਅਥਵਾ ਗੁਣਾਂ ਦਾ ਆਪ ਹੀ ਸੋਮਾ ਹੋਵੇ। 'ਸੈਭੰ' ਤੋਂ ਅੱਗੇ 'ਗੁਰਪ੍ਰਸਾਦਿ' ਹੈ ਭਾਵ ਉਪਰੋਕਤ ਗੁਣਾਂ ਵਾਲੇ ਬ੍ਰਹਮ ਦੀ ਪ੍ਰਾਪਤ ਗੁਰੂ ਦੇ ਪ੍ਰਸਾਦਿ ਅਥਵਾ ਕਿਰਪਾ ਦੁਆਰਾ ਹੀ ਹੁੰਦੀ ਹੈ।"[19]

---

18. *Philosophy of Sikhism*, P. 163.
19. ਡਾ. ਜੋਗਿੰਦਰ ਸਿੰਘ, ਜਪੁਜੀ ਦੇ ਟੀਕੇ ਸਮੀਖਿਆਤਮਕ ਅਧਿਐਨ, ਪੰਨਾ-37.

ਬਲਜੀਤ ਤੁਲਸੀ ਨੇ ਜਪੁਜੀ ਸਾਹਿਬ ਬਾਰੇ ਚਰਚਾ ਕਰਦਿਆਂ ਹੀ ੧ੳ ਨੂੰ ਉਪਰੋਕਤ ਰੂਪ ਵਿਚ ਹੀ ਲਿਆ ਹੈ। ੧ੳ ਵਿਚ ਸਾਪੇਖ ਤੱਤ ਆਖਿਆ ਹੈ ਅਤੇ ਸਮੁੱਚੇ ਮੂਲ ਮੰਤ੍ਰ ਅਤੇ ਬਾਕੀ ਦੀ ਗੁਰਬਾਣੀ ਦੀ ਸੰਰਚਨਾ ਨਾਲ ਸੰਬੰਧਤ ਹੈ। "ਪਾਰਬ੍ਰਹਮ ਇੱਕ (੧) ਸ਼ਕਤੀ ਹੈ, ਇਹ ਉਸ ਦਾ ਨਿਰਪੇਖ ਤੱਤ ਅਥਵਾ ਨਿਰਾਕਾਰ ਰੂਪ ਹੈ। ਉਹ ਸ਼ਕਤੀ, ਇਕ ਰਸ ਸਾਰੇ ਪਸਾਰੇ ਅੰਦਰ ਪਸਰੀ ਹੋਈ ਹੈ। ਇਹ ਉਸ ਦਾ ਸਾਕਾਰ ਰੂਪ ਹੈ, ੳ (ਓਅੰਕਾਰ) ਰੂਪ ਹੈ। ਇਹ ਸਾਪੇਖ ਤੱਤ ਹੈ। 'ਸਤਿ' ਸਦੀਵੀ, ਅਮਰ, ਨਿਰੰਤਰ ਅਤੇ ਨਿੱਤ ਹੈ, ਇਹ ਨਿਰਪੇਖ ਤੱਤ ਹੈ। ਇਹੀ ਪਰਮ ਤੱਤ, ਸਦੀਵੀ ਅਤੇ ਅਮਰ "ਨਾਮੁ" ਰੂਪ ਸਾਰੇ ਜਗਤ ਅੰਦਰ ਅਤੇ ਬ੍ਰਹਿਮੰਡਾਂ, ਖੰਡਾਂ ਵਿਚ ਵਿਆਪਕ ਹੈ। ਇਉਂ ਇਹ ਉਸ ਪਰਮ ਸਦੀਵੀ ਤੱਤ ਦਾ ਸਾਕਾਰ ਰੂਪ ਹੈ। 'ਕਰਤਾ', ਪਾਰਬ੍ਰਹਮ ਪਰਮੇਸ਼ਰ ਕ੍ਰਿਆਤਮਕ ਅਤੇ ਰਚਨਾਤਮਕ ਸ਼ਕਤੀ ਹੈ, ਇਹ ਉਸ ਦਾ ਨਿਰਾਕਾਰ, ਨਿਰਪੇਖ ਸਰੂਪ ਹੈ। 'ਪੁਰਖੁ' ਉਹੀ ਰਚਨਾਤਮਕ ਸ਼ਕਤੀ, ਘਟ ਘਟ ਵਿਚ, ਜੀਵ ਜੀਵ ਵਿਚ, ਪੱਤੇ ਪੱਤੇ ਵਿਚ ਅਤੇ ਜ਼ਰਰੇ ਜ਼ਰਰੇ ਵਿਚ ਵਿਆਪਕ ਉਸ ਦਾ ਵਿਰਾਟ ਸਾਕਾਰ ਸਰਗੁਣ ਪਰਖ ਸਰੂਪ ਹੈ। 'ਨਿਰਭਉ' ਪਾਰਬ੍ਰਹਮ ਪਰਮੇਸ਼ਰ, ਭੈ-ਰਹਿਤ, ਸੰਜਮੀ, ਅਨੁਸ਼ਾਸਨ ਸਰੂਪ ਹੈ। ਨਿਰਭੈਤਾ ਦਾ ਇਹ ਤੱਤ ਨਿਰਪੇਖ ਅਤੇ ਨਿਰਾਕਾਰ, ਸਾਰੀ ਸਿਰਜਨਾ ਅੰਦਰ, ਜੀਵ ਜੀਵ ਅੰਦਰ ਪਸਰਿਆ ਹੋਇਆ ਹੈ। ਨਿਰਭੈ ਪਦ ਦੀ ਪ੍ਰਾਪਤੀ ਹੀ ਪਰਮੇਸ਼ਰ ਦੀ ਪ੍ਰਾਪਤੀ ਹੈ। "ਨਿਰਵੈਰ" ਪਾਰਬ੍ਰਹਮ ਪਰਮੇਸ਼ਰ ਵੈਰ-ਰਹਿਤ, ਇਕ-ਸੁਰਤਾ, ਇਕ-ਸਾਰਤਾ, ਸੁਹਿਦਤਾ, ਸੁਮੇਲਤਾ ਅਚਿੰਤਤਾ ਅਤੇ ਮਿੱਤ੍ਰਤਾ ਸਰੂਪ ਹੈ। ਨਿਰਵੈਰਤਾ ਦਾ ਇਹ ਤੱਤ ਨਿਰਪੇਖ ਅਤੇ ਨਿਰਾਕਾਰ, ਸਮੱਸਤ ਰਚਨਾ ਅੰਦਰ ਵਿਆਪਕ ਹੈ। ਇਹੀ ਇਸ ਦਾ ਸਰਗੁਣ ਸਰੂਪ ਹੈ।"[20]

ਸਤਿਬੀਰ ਸਿੰਘ ਨੇ ਬੜੇ ਵਿਸਥਾਰ ਵਿਚ ੧ੳ ਦੀ ਵਿਆਖਿਆ ਕੀਤੀ:-

"(ੳ) '੧' ਤੋਂ ਇਹ ਵੀ ਪ੍ਰਗਟ ਹੁੰਦਾ ਹੈ ਕਿ ਉਹ ਸ਼ੁਨ ਨਹੀਂ, ਜ਼ੀਰੋ (0) ਨਹੀਂ, ਉਸ ਦੀ ਹੋਂਦ ਹੈ। ਨ੍ਹਿਲਜ਼ਮ ਤੇ '੧' ਚੋਟ ਮਾਰਦਾ ਹੈ। ਸ੍ਰਿਸ਼ਟੀ ਦਾ ਮੂਲ ਅਨਹੋਂਦ ਜਾਂ ਮਨਫੀਅਤ ਨਹੀਂ ਸਗੋਂ ਉਹ ਦ੍ਰਿਸ਼, ਆਦ੍ਰਿਸ਼, ਇਕੋ ਸ੍ਰਿਸ਼ਟੀ ਦਾ ਪਸਾਰਾ ਹੈ। ਜੋ ਸਦਾ ਅਦੈਵ ਹੈ। 'ਆਦਿ ਪੁਰਖ ਅਦੈਵ ਅਬਿਨਾਸੀ'। '੧' ਨੂੰ ਘਟਾਓ ਤਾਂ ਵੀ ਇਕ ਹੈ ਵਧਾ ਦਿਓ ਤਾਂ ਵੀ ਇਕ ਹੈ। 'ਵਡਾ ਨ ਹੋਵੈ ਘਾਟਿ ਨਾ ਜਾਇ'।.... '੧' ਪਾਉਣ ਨਾਲ ਤ੍ਰਿਕੜੀ ਦਾ ਕਾਨੂੰਨ (ਲਾਅ ਔਫ ਟ੍ਰਿਨਟੀ) ਦਾ ਵਿਚਾਰ ਵੀ ਟੁੱਟ ਜਾਂਦਾ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦੀ ਵੀ ਥਾਂ ਨਹੀਂ ਰਹਿੰਦੀ।

(ਅ) 'ੳ' ਨੂੰ ਉਚਾਰਨ ਕੀਤਾ ਜਾਂਦਾ ਹੈ ਤਾਂ ਕੰਠ, ਨਾਸਕਾ, ਤਾਲੂ ਤੇ ਜੀਭ ਸਾਰੇ ਹੀ ਵਰਤੇ ਜਾਂਦੇ ਹਨ। ਸ਼ਾਇਦ 'ੳ' ਹੀ ਐਸਾ ਅੱਖਰ ਹੈ ਜਿਸ ਦੇ ਬੋਲਣ ਨਾਲ ਕੰਠ ਤੇ ਜੀਭਾ ਵਿਚੋਂ ਇਕੋ ਜਿਹੀ ਆਵਾਜ਼ ਨਿਕਲਦੀ ਹੈ। ਇਹ ਪ੍ਰਗਟ ਕਰਦਾ ਹੈ ਕਿ ਸ਼ਬਦ ਦੀ ਸ਼ਕਤੀ ਅੰਦਰ ਬਾਹਰ ਹੈ। 'ੳ' ਸੂਰ ਦੀ ਆਵਾਜ਼ ਲੁਪਤ ਹੋਵੇ ਤਾਂ ਉਹ ਬੋਲਦੇ ਹਨ। ਇਸ ਕਰਕੇ ਉਸ ਦਾ 'ੳ' ਰੂਪ ਬਣਾ ਕੇ ਅਗਮ, ਅਗੋਚਰ ਤੇ ਨਿਰਾਲੇ '੧' ਨੂੰ

20. ਬਲਜੀਤ ਤੁਲਸੀ, ਜਪੁਜੀ ਸਾਹਿਬ, ਪੰਨਾ-10.

ਘਟ ਘਟ ਦਾ ਵਾਸੀ ਤੇ ਸਾਰੀ ਰਚਨਾ ਮੁੱਢ ਮੂਲ ਤੇ ਫਿਰ ਸਾਰੇ ਪਸਾਰੇ ਵਿਚ ਵਿਦਮਾਨ ਕਰਤਾ ਦੱਸਣ ਲਈ '੧' ਦੇ ਨਾਲ ਲਗਾਇਆ ਹੈ।

(ੲ) '͡' ਕਾਰ ਦਾ ਭਾਵ ਹੈ, ਉਹ ਇਕ ਖਾਸ ਮਿੱਥੇ ਸਮੇਂ ਲਈ ਨਹੀਂ, ਸਦਾ ਲਈ ਹੈ। ਸਦਾ-ਸਦਾ ਹੈ। ਇਥੇ ਕਾਰ ਪਾਉਣ ਲਈ ਨਿਰੋਲ ਰੇਖਾ ਦਾ ਸਹਾਰਾ ਲਿਆ ਹੈ ਤਾਂ ਕਿ ਉਸ ਦੀ ਬਿਅੰਤਤਾ ਦਾ ਗਿਆਨ ਹੋ ਜਾਏ।"[21]

ਜਗਜੀਤ ਸਿੰਘ ਸਲੂਜਾ ਨੇ ਮੂਲ ਮੰਤਰ ਦੇ ਸੰਕਲਪ ਅਤੇ ਵਿਵੇਚਨ ਬਾਰੇ ਆਖਿਆ ਹੈ :-

" 'ੴ' ਉਸ ਪਰਮ ਹਸਤੀ ਦਾ ਚਿੰਨ੍ਹ ਹੈ ਜੋ ਨਿਰੰਕਾਰ ਵੀ ਹੈ ਏਕੰਕਾਰ ਵੀ, ਨਿਰਲੇਪ ਵੀ ਹੈ, ਵਿਆਪਕ ਵੀ; ਵਿਆਪਕ ਹੋਣ ਕਾਰਨ ਅਨੇਕ ਜਾਪਦਾ ਹੈ ਪਰ ਹੈ ਇਕੋ, ਉਹ ਨਿਰਗੁਣ ਵੀ ਹੈ ਕਿਉਂਕਿ ਉਸ ਦਾ ਰੂਪ ਪਰਿਵਰਤਨ ਨਹੀਂ ਹੁੰਦਾ ਪਰ ਉਹ ਸਰਗੁਣ ਵੀ ਹੈ ਕਿਉਂਕਿ ਰਚਨਾ ਕਰਕੇ ਉਸ ਵਿਚ ਵਿਦਮਾਨ ਹੈ। ਜਿਹੜੀ ਪਰਮਸਤਾ ਰਚਨਾ ਰਚ ਕੇ ਸਰਬ ਵਿਦਮਾਨ ਹੈ, ਉਹੀ 'ੴ' ਹੈ। ਸਾਰੇ ਸਰੂਪ ਦੀ ਪੂਰਨ ਏਕਤਾ ਦਰਸਾਉਣ ਲਈ ਅਤੇ ਉਨ੍ਹਾਂ ਸਾਰੀਆਂ ਸੰਭਾਵਨਾਵਾਂ ਨੂੰ ਖਤਮ ਕਰਨ ਲਈ ਜੋ ਇਕ ਅਸਲੀਅਤ ਨੂੰ ਅਨੇਕ ਦੇਵੀ ਦੇਵਤਿਆਂ ਅਤੇ ਸ਼ਕਤੀਆਂ ਵਿਚ ਵੰਡਣ ਦਾ ਸੁਭਾਵ ਰਖਦੀਆਂ ਹਨ, ਗੁਰੂ ਜੀ ਨੇ 'ਓਅੰਕਾਰ' ਤੋਂ ਪਹਿਲਾਂ '੧' ਲਾ ਦਿਤਾ। ਇਕ ਹਰ ਹਾਲਤ ਵਿਚ 'ਇਕ' ਹੀ ਰਹਿੰਦਾ ਹੈ। ਉਹ ਅਨੇਕਤਾ ਦੇ ਪਰਦੇ ਦੇ ਪਿੱਛੇ ਹੈ। ਇਕ ਏਕੰਕਾਰ ਹੀ ਸਭ ਰੰਗਾਂ ਰੂਪਾਂ, ਪਉਣ, ਪਾਣੀ, ਤਿੰਨਾਂ ਲੋਕਾਂ ਵਿਚ ਵਿਦਮਾਨ ਹੈ।"[22]

ਕਈ ਵਾਰ ਜਪੁਜੀ ਦਾ ਕਾਵਿ ਟੀਕਾ ਵੀ ਸਾਹਮਣੇ ਆਇਆ। ਬਾਬਾ ਸੁਮੇਲ ਸਿੰਘ ਭੱਲਾ ਨੇ 'ਜਪੁਜੀ ਦਾ ਕਾਵਿ-ਟੀਕਾ ਅਥ ਜਪੁ ਸਿਧਾਂਤ ਸੁਰਯੋਦਯ' ਦੀ ਰਚਨਾ ਕੀਤੀ ਅਤੇ ੴ ਨੂੰ ਸਮੁੱਚੇ ਮੂਲ ਮੰਤ੍ਰ ਦੇ ਸੰਬੰਧ ਵਿਚ ਬਿਆਨਿਆ। ਗੱਲ 'ਪ੍ਰਣਵ' ਤੋਂ ਸ਼ੁਰੂ ਕੀਤੀ, ਜਿਸ ਦਾ ਸੰਕਲਪ ਵੇਦਾਂਤ ਅਤੇ ਪਹਿਲੇ ਗਿਆਨ ਵਿਚ ਮੌਜੂਦ ਸੀ :-

"ਏਕ ਪ੍ਰਣਵ ਮਮ ਨਾਮ ਸਜਾਤੀ॥
ਸੁਈ ਸਤਯ ਤ੍ਰੈ ਕਾਲਹਿ ਖਿਯਾਤੀ॥੩੩॥
ਸੋਇ ਸਭ ਕਰਤਾ ਸ੍ਰਿਸ਼ਟ ਅਨੰਤਾ॥
ਬਯਾਪਕ ਬ੍ਰਿਸ ਮੰਧ ਭਘਵੰਤਾ॥
ਹੈ ਸੋਇ ਪੁਰਖ ਸੁ ਪੁਰ ਪੁਰ ਮਾਹੀ॥
ਜਾਨ ਬ੍ਰਿਗਯਾਨੀ ਬਿਨ ਸ਼ਕ ਨਾਹੀ॥੩ ॥
ਇੰਦ੍ਰੀ ਤੇ ਪਰ ਪਨ ਜਗ ਜਾਨਾ॥
ਮਨ ਤੇ ਪਰੇ ਬੁਧਿ ਬਖਾਨਾ॥
ਪੁਨ ਅਬਯਕਤ ਸੁਕ੍ਰਿਤ ਪਰਧਾਨਾਂ॥੩੬॥

21. ਸਤਿਬੀਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ-ਵਿਸਥਾਰ, ਪੰਨਾ-291-293.
22. ਜਗਜੀਤ ਸਿੰਘ ਸਲੂਜਾ, ਮੂਲ ਮੰਤਰ : ਸੰਕਲਪ ਅਤੇ ਵਿਵੇਚਨ, ਪੰਨਾ-59.

ਤਾਂਤੇ ਪਰੇ ਪੁਰਖ ਮੈ ਬਿਆਪਕ॥
ਹੋ ਨਿਰਭਉ ਨਿਰਬੈਰ ਅਲਾਪਕ॥
ਮਸ ਮੂਰਤਹਿ ਕਾਲ ਕਬ ਨਾਹੀ॥
ਕਯੋਕਿ ਜੋਨਿ ਸੰਭਵ ਨਹਿ ਤਾਹੀ॥੩੭॥"[23]

ਬਘੇਲ ਸਿੰਘ ਨੇ ਵੀ ਮੂਲ ਮੰਤ੍ਰ ਦਰਸ਼ਨ ਵਿਚ ੧ਓ ਨੂੰ ਇਕ ਅਜਿਹੇ ਸੰਕਲਪ ਦੇ ਤੌਰ 'ਤੇ ਦੇਖਿਆ ਹੈ ਜੋ ਸਮੁੱਚੇ ਮੂਲ ਮੰਤ੍ਰ ਨਾਲ ਸੰਬੰਧਤ ਹੈ। ਮੂਲ ਮੰਤ੍ਰ ਜਪੁਜੀ ਸਾਹਿਬ ਨਾਲ ਤੇ ਜਪੁਜੀ ਸਾਹਿਬ ਸਮੁੱਚੀ ਗੁਰਬਾਣੀ ਨਾਲ, ਇਉਂ ੧ਓ ਨੂੰ ਇਸ ਸਾਰੀ ਸੰਰਚਨਾ ਵਿਚ ਮੂਲ ਮਹੱਤਵ ਦਿੱਤਾ ਹੈ:-

" '੧ਓ' ਸਮੁੱਚੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਸ਼ਬਦ ਹੈ; ਅਤੇ ਸਮੁੱਚੀ ਗੁਰਮਤਿ ਵਿਚਾਰਧਾਰਾ ਦਾ ਮੂਲ ਆਧਾਰ ਹੈ। ਮੂਲ-ਮੰਤਰ ਦੇ ਸਾਰੇ ਸੰਪੂਰਨ ਅਤੇ ਸੰਖੇਪ ਪ੬੭ ਪਾਠਾਂ ਵਿਚ '੧ਓ' ਦਾ ਪ੍ਰਯੋਗ ਪ੍ਰਾਪਤ ਹੈ। ਇਸ ਨੂੰ ਕਈ ਸੱਜਣਾਂ ਨੇ ਸਿੱਖ ਧਰਮ ਦਾ ਬੀਜ-ਮੰਤਰ ਵੀ ਕਿਹਾ ਹੈ। ਮੂਲ-ਮੰਤਰ ਅਤੇ ਸਮੁੱਚੀ ਗੁਰਬਾਣੀ '੧ਓ' ਦੇ ਸੰਕਲਪ ਉੱਤੇ ਆਧਾਰਤ ਹੈ। ਗੁਰ ਪ੍ਰਮਾਣਾਂ ਤੋਂ ਸਿੱਧ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਖੇਪ, 'ਜਪੁਜੀ ਸਾਹਿਬ'। 'ਜਪੁਜੀ ਸਾਹਿਬ' ਦਾ ਸੰਖੇਪ ਹੈ, ਮੂਲ-ਮੰਤਰ ਅਤੇ ਮੂਲ ਮੰਤਰ ਦਾ ਸੰਖੇਪ ਹੈ '੧ਓ'।"[24]

ਇਸ ਵਿਚਾਰ ਵਿਕਾਸ ਵਿਚ ਹੋਰ ਬਹੁਤ ਸਾਰੇ ਵਿਦਵਾਨ ਸ਼ਾਮਲ ਹਨ ਜਿਨ੍ਹਾਂ ਦੇ ਵਿਚਾਰਾਂ ਬਾਰੇ ਬਹੁਤ ਚਰਚਾ ਹੋ ਚੁੱਕੀ ਹੈ, ਜਿਵੇਂ ਭਾਈ ਜੋਧ ਸਿੰਘ, ਪ੍ਰਿੰ. ਤੇਜਾ ਸਿੰਘ, ਡਾ. ਸ਼ੇਰ ਸਿੰਘ ਅਤੇ ਕਈ ਹੋਰ ਚਰਚਿਤ ਵਿਦਵਾਨ ਜਿਨ੍ਹਾਂ ਦੇ ਵਿਚਾਰਾਂ ਦਾ ਅਸੀਂ ਵਧੇਰੇ ਵਿਸਥਾਰ ਨਹੀਂ ਕੀਤਾ, ਪਰ ਇਨ੍ਹਾਂ ਵਿਦਵਾਨਾਂ ਦਾ ਚਰਚਾ ਗੁਰਬਾਣੀ ਪਰਿਪੇਖ ਵਿਚ ਹੀ ਸਾਹਮਣੇ ਆਇਆ।

23. ਬਾਬਾ ਸੁਮੇਲ ਸਿੰਘ ਭੱਲਾ, **ਜਪੁ ਸਿਧਾਂਤ ਸੁਰਯੋਦਯ**, ਪੰਨਾ-10.
24. ਬਘੇਲ ਸਿੰਘ, **ਮੂਲ ਮੰਤਰ ਦਰਸ਼ਨ**, ਪੰਨਾ-17.

# ੴ

## ਵਿਕਾਸ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਦੋਂ ੴ ਦਾ ਸੰਕਲਪ ਸਾਹਮਣੇ ਆਇਆ ਤਾਂ ਇਸ ਦੇ ਪਿੱਛੇ ਭਾਰਤੀ ਦਰਸ਼ਨ ਅਤੇ ਗ੍ਰੰਥਾਂ ਵਿਚ ਉਸ ਵਿਕਾਸ ਨੂੰ ਦੇਖਿਆ ਜਾ ਸਕਦਾ ਹੈ ਜਿਸ 'ਚੋਂ ਲੰਘ ਕੇ ਇਹ ਸੰਕਲਪ ੴ ਦੇ ਰੂਪ ਵਿਚ ਸਾਹਮਣੇ ਆਇਆ ਤੇ ਇਸ ਨੇ ਇਕ ਵਿਕਸਿਤ ਸੰਕਲਪ ਨੂੰ ਸਾਹਮਣੇ ਲੈ ਆਂਦਾ।

### ਪ੍ਰਣਵ ਅਤੇ ਓਮ

ਸ਼ਬਦ ਪ੍ਰਣਵ ਅਤੇ ਓਮ ਅੰਤਰ-ਸੰਬੰਧਤ ਹਨ ਇਸ ਲਈ ਇਨ੍ਹਾਂ ਨੂੰ ਸੰਕਲਪੀ ਤੌਰ 'ਤੇ ਵੀ ਸੰਬੰਧਤ ਕੀਤਾ ਜਾ ਸਕਦਾ ਹੈ, ਅਤੇ ਇਨ੍ਹਾਂ ਦਾ ਸਰੂਪ ਰਿਗ ਵੇਦ ਤੋਂ ਹੀ ਸਾਹਮਣੇ ਆ ਗਿਆ ਸੀ। ਇਹ ਭਾਰਤੀ ਪੌਰਾਣ ਨਾਲ ਵੀ ਸੰਬੰਧਤ ਹੈ। ਇਸ ਸੰਕਲਪ ਬਾਰੇ ਹਿੰਦੂ ਧਰਮ ਕੋਸ਼ ਵਿਚ ਲਿਖਿਆ ਗਿਆ ਹੈ "ਸ਼ਬਦ ਪ੍ਰਣਵ (ਪ੍ਰਣ+ਵ) ਪ੍ਰਤੀਕ ਰਹੱਸਮਈ ਪਵਿਤਰ ਅੱਖਰ ਹੈ ਅਤੇ ਇਸ ਦਾ ਪੂਰਨ ਵਿਸਥਾਰ ਓਮ ਰੂਪ ਵਿਚ ਹੁੰਦਾ ਹੈ। ਇਹ ਸ਼ਬਦ ਬ੍ਰਹਮ ਦਾ ਬੋਧਕ ਹੈ। ਜਿਸ ਤੋਂ ਇਹ ਵਿਸ਼ਵ ਉਤਪਨ ਹੁੰਦਾ ਹੈ, ਜਿਸ ਵਿਚ ਸਥਿਤ ਰਹਿੰਦਾ ਹੈ ਅਤੇ ਜਿਸ ਵਿਚ ਇਸ ਦਾ ਅੰਤ ਹੋ ਜਾਂਦਾ ਹੈ ਇਹ ਵਿਸ਼ਵ ਨਾਮ ਰੂਪਾਤਮਕ ਹੈ ਉਸ ਵਿਚ ਜਿੰਨੇ ਪਦਾਰਥ ਹਨ ਉਨ੍ਹਾਂ ਦੀ ਅਭਿਵਿਅਕਤੀ ਵਰਣਾਂ ਤਥਾ ਅੱਖਰਾਂ ਵਿਚ ਹੁੰਦੀ ਹੈ। ਜਿੰਨੇ ਵੀ ਵਰਣ ਹਨ ਉਹ ਅ (ਕੰਠ ਸ ਰ) ਅਤੇ ਮ (ਹੋਠ ਵਿਅੰਜਨ) ਦੇ ਵਿਚ ਉਚਾਰੇ ਜਾਂਦੇ ਹਨ। ਇਸ ਪ੍ਰਕਾਰ ਓਮ ਸੰਪੂਰਨ ਵਿਸ਼ਵ ਦੀ ਅਭਿਵਿਅਕਤੀ, ਸਥਿਤੀ ਅਤੇ ਪਰਲੈ ਦਾ ਘੋਸ਼ਕ ਹੈ। ਉਪਨਿਸ਼ਦਾਂ ਵਿਚ ਓਮ ਦੇ ਅਰਥ ਅਤੇ ਮਹੱਤਵ ਦਾ ਵਿਵੇਚਨ ਕੀਤਾ ਗਿਆ ਹੈ।"[1]

ਜਿਥੋਂ ਤਕ ਸ਼ਬਦ ਓਮ ਦੀ ਵਰਤੋਂ ਦਾ ਸਵਾਲ ਹੈ । ਉਸ ਬਾਰੇ ਕਿਹਾ ਗਿਆ ਹੈ, "ਛੇਵੀਂ ਸਦੀ ਤੋਂ ਇਸ ਧੁਨੀ ਨੂੰ ਰੂਪਮਾਨ ਕਰਨ ਵਾਲੇ ਪ੍ਰਤੀਕ ਨੂੰ ਕਿਸੇ ਲਿਪੀ ਜਾਂ ਲਿਖਤ ਦੇ ਪਾਠ ਦੇ ਆਰੰਭ ਵਿਚ ਦਰਸਾਇਆ ਜਾਣ ਲੱਗਾ।"[2] ਓਮ ਬਾਰੇ 'ਦਰਸ਼ਨ ਕੋਸ਼' ਵਿਚ ਇਹ ਵੀ ਕਿਹਾ ਗਿਆ ਹੈ, "ਇਸ ਦੀ ਵਰਤੋਂ ਯੋਗ ਅਭਿਆਸ ਵਿਚ ਵੀ ਕੀਤੀ ਜਾਂਦੀ ਹੈ ਅਤੇ ਇਹ ਸਰਵਣ ਧਿਆਨ ਦੀ ਤਕਨੀਕ ਨਾਲ ਵੀ ਸੰਬੰਧਤ ਹੈ। ਪੌਰਾਣਾਂ ਵਿਚ ਇਸ ਧੁਨੀ ਦੀ ਵਰਤੋਂ ਧਾਰਮਕ ਮਤ ਨਾਲ ਸੰਬੰਧਤ ਹੈ। ਇਉਂ ਸ਼ਿਵ ਦੇ ਪ੍ਰਤੀਕ ਲਿੰਗਮ ਨੂੰ ਓਮ ਦੇ ਪ੍ਰਤੀਕ ਨਾਲ ਦਰਸਾਉਂਦੇ ਹਨ, ਵੈਸਣਵ ਇਸ ਦੀਆਂ ਤਿੰਨ ਧੁਨੀਆਂ ਨੂੰ ਵਿਸ਼ਨੂੰ, ਉਸਦੀ ਪਤਨੀ

---

1. ਡਾ. ਰਾਜਬਲੀ ਪਾਂਡੇ, ਹਿੰਦੂ ਧਰਮ ਕੋਸ਼, ਪੰਨਾ-418.
2. ਡਾ. ਅਮਰਨਾਥ ਕਪੂਰ, ਪ੍ਰਕਾਸ਼ ਗੁਪਤ, ਮੋਹੀਨੀ ਗੁਪਤ, ਵਿਸ਼ਵ ਦਰਸ਼ਨ ਕੋਸ਼, ਪੰਨਾ-29.

ਸ਼ਿਰੀ ਅਤੇ ਉਸ ਦੇ ਉਪਾਸ਼ਕਾਂ ਦੀ ਤਿਕੜੀ ਦਾ ਰੂਪ ਮੰਨਦੇ ਹਨ।" ਇਸ ਤੋਂ ਬਿਨਾਂ ਤਿੰਨ ਵਿਸ਼ਵ ਪ੍ਰਿਥਵੀ, ਵਾਯੂ ਮੰਡਲ ਅਤੇ ਸਵਰਗ, ਤਿੰਨ ਪ੍ਰਮੁਖ ਹਿੰਦੂ ਦੇਵਤਾ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼, ਤਿੰਨ ਪਵਿਤਰ ਵੈਦਿਕ ਗ੍ਰੰਥ: ਰਿਗ ਵੇਦ, ਯਜੁਰ ਵੇਦ ਅਤੇ ਸਾਮ ਵੇਦ, ਓਮ ਨੂੰ ਇਨ੍ਹਾਂ ਦਾ ਪ੍ਰਤੀਕ ਵੀ ਆਖਿਆ ਜਾਂਦਾ ਹੈ।[3] ਇਸੇ ਲਈ ਹਿੰਦੂ ਮਤ ਦੀਆਂ ਪ੍ਰਾਰਥਨਾਵਾਂ ਦੇ ਆਰੰਭ ਜਾਂ ਅੰਤ ਵਿਚ ਇਸ ਦਾ ਉਚਾਰਨ ਕੀਤਾ ਜਾਂਦਾ ਹੈ।



ਇਉਂ ਹਿੰਦੂ ਦਰਸ਼ਨ ਨੇ ਓਮ ਨੂੰ ਕਈ ਰੂਪਾਂ ਵਿਚ ਵਰਤਿਆ। ਇਸ ਨੂੰ ਬ੍ਰਹਮੰਡ ਦੇ ਗਿਆਨ ਦਾ ਪ੍ਰਤੀਕ ਵੀ ਬਣਾਇਆ ਅਤੇ ਹਿੰਦੂ ਮਤ ਨਾਲ ਜੋ ਮਿਥ ਜਾਂ ਪੌਰਾਣ ਸੰਬੰਧਤ ਹੋਇਆ ਉਸ ਨਾਲ ਵੀ ਜੋੜਿਆ। ਸਿੱਖ ਵਿਦਵਾਨਾਂ ਨੇ ਓਮ ਜਾਂ ਓਅੰ ਦਾ ਜ਼ਿਕਰ ਰਿਗ ਵੇਦ, ਉਪਨਿਸ਼ਦਾਂ ਤਕ ਪਹੁੰਚਦਿਆਂ ਕਈ ਵਾਰ ਕੀਤਾ ਹੈ:-

"'ਓਮ' ਦਾ ਸ਼ਾਬਦਿਕ ਵਿਸ਼ਲੇਸ਼ਣ ਇਸ ਨੂੰ ਤਿੰਨ, ਸਾਢੇ ਤਿੰਨ, ਚਾਰ, ਸਾਢੇ ਚਾਰ ਅਤੇ ਅਧਿਕ ਮਾਤ੍ਰਾਵਾਂ ਵਿਚ ਵੰਡਦਾ ਹੈ ਅਤੇ ਇਨ੍ਹਾਂ ਮਾਤ੍ਰਾਵਾਂ ਦੇ ਸਬੰਧ ਰਹੱਸਵਾਦੀ

3. K.C. Aryan, **The Little Goddesses (Matrikas)**

ਪ੍ਰਤੀਕਾਂ ਤੋਂ ਸ਼ੁਰੂ ਹੋ ਕੇ ਕਰਮ-ਕਾਂਡੀ ਰੀਤੀਆਂ ਨਾਲ ਆ ਜੁੜਦੇ ਹਨ। ਮੈਤ੍ਰੀਯ ਉਪਨਿਸ਼ਦ (੫.੩੨) ਵਿਚ 'ਓਮ' ਦੀਆਂ ਤਿੰਨ ਮਾਤ੍ਰਾਵਾਂ (ਅ, ਉ, ਮ) ਦਾ ਰਹੱਸਵਾਦੀ ਉਲੇਖ ਹੈ। ਗੋਪਥ ਬ੍ਰਾਹਮਣ ਅਤੇ ਮਾਡੂਕ ਉਪਨਿਸ਼ਦ ਵਿਚ ਚਾਰ ਮਾਤ੍ਰਾਵਾਂ (ਚੌਥਾ ਪੂਰਾ ਸ਼ਬਦ ਓਂਕਾਰ) ਦਾ ਜ਼ਿਕਰ ਹੈ। ਵੈਸ਼ਨਵ ਉਪਨਿਸ਼ਦਾਂ ਅਨੁਸਾਰ ਇਸ ਸ਼ਬਦ ਦੇ ਅੰਤ ਉਤੇ ਅਰਧ ਮਾਤ੍ਰਾ ਹੈ ਜੋ ਇਸ ਨੂੰ ਚਾਰ ਮਾਤ੍ਰਾਵਾਂ ਦਾ ਧਾਰਨੀ ਬਣਾਉਂਦੀ ਹੈ। ਤਾਰਾ ਧਾਰ ਉਪਨਿਸ਼ਦ (੨.੧) ਅਨੁਸਾਰ ਅਠ ਲੱਛਣ ਹਨ :- ਅਕਾਰ, ਉਕਾਰ, ਮਕਾਰ, ਬਿੰਦੂ, ਨਾਦ, ਸਮਾਂ (ਕਾਲ), ਕਾਲ-ਧਵਨੀ ਅਤੇ ਕਾਲ ਰਹਿਤ ਧਵਨੀ। ਪਰ ਇਨ੍ਹਾਂ ਸਾਰੀਆਂ ਵੰਡਾਂ ਵਿਚੋਂ ਪ੍ਰਮੁਖ ਤਿੰਨ ਮਾਤ੍ਰਿਕ ਵੰਡ ਹੈ। ਉਪਨਿਸ਼ਦਾਂ, ਕੋਸ਼ਾਂ ਅਤੇ ਗ੍ਰੰਥਾਂ ਵਿਚ ਓਮ ਦੀ ਅਜੇਹੀ ਮਾਤ੍ਰਿਕ ਵੰਡ ਦੇ ਕਈ ਪ੍ਰਕਰਣ ਮਿਲਦੇ ਹਨ। ਜਿਨ੍ਹਾਂ ਤਨੇਕਿਆਂ ਨਾਲ ਓਮ ਦੇ ਤਿੰਨ ਸਵਰਾਂ, 'ਅ', 'ਓ', 'ਮ' ਨੂੰ ਜੋੜਿਆ ਗਿਆ ਹੈ।"[4]

ਓਮ, ਓਅੰ ਤੇ ਓਅੰਕਾਰ ਨੂੰ ਉਪਨਿਸ਼ਦਾਂ ਵਿਚ ਸਮਾਨ ਰੂਪ ਵਿਚ ਲਿਆ ਗਿਆ ਅਤੇ ਇਸ ਦੇ ਕੇਵਲ ਸਰਗੁਣ ਸਰੂਪ ਨੂੰ ਹੀ ਨਹੀਂ ਨਿਰਗੁਣ ਸਰੂਪ ਨੂੰ ਵੀ ਸਪਸ਼ਟ ਕੀਤਾ ਗਿਆ। ਇਉਂ ਓਮ ਤੋਂ ਓਅੰਕਾਰ ਤਕ ਦਾ ਇਕ ਵਿਕਾਸ ਉਪਨਿਸ਼ਦਾਂ ਵਿਚ ਸਾਹਮਣੇ ਆਉਂਦਾ ਹੈ, ਪਰ ਇਸ ਸਾਰੇ ਸੰਕਲਪ ਨੂੰ ਉਪਨਿਸ਼ਦਾਂ ਵਿਚ ਕਰਮ ਕਾਂਡ ਨਾਲ ਵਧੇਰੇ ਜੋੜਿਆ ਗਿਆ ਹੈ। ਇਸ ਸੰਕਲਪ ਦੀਆਂ ਉਪਨਿਸ਼ਦਾਂ ਵਿਚੋਂ ਕੁਝ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ। ਪ੍ਰਸ਼ਨੋਪਨਿਸ਼ਦ ਵਿਚ ਪਿਪੰਲਦਿ ਰਿਸ਼ੀ ਸ਼ਿਬੀ ਵੱਲੋਂ ਪੁੱਛੇ ਗਏ ਪੰਜਵੇਂ ਪ੍ਰਸ਼ਨ ਦੇ ਉੱਤਰ ਵਿਚ ਆਖਦਾ ਹੈ :-

"ਇਹ ਜਿਹੜਾ ਓਂਕਾਰ ਹੈ, ਉਹ ਪਾਰਬ੍ਰਹਮ ਪਰਮਾਤਮਾ ਤੋਂ ਭਿੰਨ ਨਹੀਂ ਹੈ। ਇਸ ਲਈ ਉਹ ਪਾਰਬ੍ਰਹਮ ਹੈ ਅਤੇ ਇਹ ਓਂਕਾਰ ਹੀ ਉਸ ਪਾਰਬ੍ਰਹਮ ਰਾਹੀਂ ਪ੍ਰਗਟ ਹੋਇਆ ਉਸ ਦਾ ਵਿਰਾਟ ਸਰੂਪ ਅਪਾਰ ਬ੍ਰਹਮ ਵੀ ਹੈ। ਇਸ ਲਈ ਗਿਆਨੀ ਮਨੁੱਖ ਭਾਵ ਓਂਕਾਰ ਦੇ ਸਰੂਪ ਨੂੰ ਜਾਣਨ ਵਾਲੇ ਮਨੁੱਖ ਇਸ ਓਂਕਾਰ ਦੀ ਉਪਾਸਨਾ ਦੇ ਸਹਾਰੇ ਨਾਲ ਹੀ ਪਾਰਬ੍ਰਹਮ ਅਤੇ ਆਪਾਰ ਬ੍ਰਹਮ ਵਿਚੋਂ ਕਿਸੇ ਇਕ ਨੂੰ ਪ੍ਰਾਪਤ ਕਰ ਲੈਂਦੇ ਹਨ।"[5]

ਇੱਥੇ ਓਂਕਾਰ ਨਾਲ ਪਾਰਬ੍ਰਹਮ ਤੇ ਅਪਾਰਬ੍ਰਹਮ ਦੋਨਾਂ ਦੀ ਪ੍ਰਾਪਤੀ ਨੂੰ ਜੋੜਿਆ ਗਿਆ ਹੈ। ਰਿਸ਼ੀ ਓਂਕਾਰ ਨੂੰ ਰਿਗ ਵੇਦ ਦੇ ਮੰਤਰਾਂ ਨਾਲ ਜੋੜਦਾ ਆਖਦਾ ਹੈ: "ਓਂਕਾਰ ਦੇ ਚਿੰਤਨ ਨਾਲ ਭਾਵ ਰਿਗ ਵੇਦ ਦੇ ਮੰਤਰਾਂ ਦੇ ਚਿੰਤਨ ਰਾਹੀਂ ਮਨੁੱਖ ਮੁੜ ਮਨੁੱਖੀ ਸਰੀਰ ਨੂੰ ਪ੍ਰਾਪਤ ਹੋ ਜਾਂਦਾ ਹੈ। ਉਸ ਮੁੜ ਪ੍ਰਾਪਤ ਹੋਏ ਮਨੁੱਖੀ ਜੀਵਨ ਵਿਚ ਤਪੱਸਿਆ ਬ੍ਰਹਮਚਾਰੀ ਦੇ ਨਿਯਮਾਂ ਦਾ ਪਾਲਨ ਅਤੇ ਸ਼ਰਧਾ ਨਾਲ ਸੰਪੰਨ ਹੋਇਆ ਸੁੱਖਾਂ ਦਾ ਉਪਭੋਗ ਕਰਦਾ ਹੈ।"[6]

ਇਥੇ ਓਂਕਾਰ ਨੂੰ ਅਜਿਹੇ ਚਿੰਤਨ ਨਾਲ ਜੋੜ ਦਿੱਤਾ ਗਿਆ ਹੈ, ਜੋ ਮੰਤਰ ਅਤੇ

---

4. ਜਗਜੀਤ ਸਿੰਘ ਸਲੂਜਾ, **ਮੂਲ ਮੰਤਰ : ਸੰਕਲਪ ਅਤੇ ਵਿਵੇਚਨ**, ਪੰਨਾ-44.
5. **ਪ੍ਰਸ਼ਨੋਪਨਿਸ਼ਦ** (ਤਿੰਨ ਉਪਨਿਸ਼ਦ), ਅਨੁ: ਡਾ. ਹਰਸ਼ ਮਹਿਤਾ, ਡਾ. ਤਿਲਕ ਵਰਮਾ, ਪੰਨਾ-35.
6. ਉਹੀ, ਪੰਨਾ-36.

ਕਰਮ-ਕਾਂਡ ਨਾਲ ਸੰਬੰਧਤ ਹੈ, ਜੀਵਨ ਇਨ੍ਹਾਂ ਮੰਤਰਾਂ ਤੇ ਕਰਮ ਕਾਂਡਾਂ ਨਾਲ ਸੰਬੰਧਤ ਹੈ।

ਮਾਂਡੂਕਯੋਪਨਿਸ਼ਦ ਵਿਚ ਵੀ ਪ੍ਰਣਵ (ਓਂਕਾਰ) ਦਾ ਕਾਵਿਕ-ਅਲੰਕਾਰ ਰਾਹੀਂ ਜ਼ਿਕਰ ਹੈ:-

ਪ੍ਰਣਵੋ ਧ੍ਰਨੁ: ਸ਼ਰੋਹਿ ਆਤ੍ਮਾ
ਬ੍ਰਹ੍ਮ ਤੱਲਕ੍ ਸ੍ਯਮ੍ ਉਚ[ਯਤੇ।
ਅਪ੍ਰਮੰਤੇਨ ਵੇਦ੍ਧ ਵ੍ਯਮ੍ ਸ਼ਰਵਤ੍
ਤਨ੍ਮਯੋ ਕੁਵੇਤ।

"ਓਂਕਾਰ ਹੀ ਕਮਾਨ (ਧਨੁਸ਼) ਹੈ, ਆਤਮਾ ਹੀ ਤੀਰ ਹੈ, ਉਸ ਤੀਰ ਦਾ ਮੁੱਖ ਨਿਸ਼ਾਨਾ ਬ੍ਰਹਮ ਕਿਹਾ ਗਿਆ ਹੈ, ਇਕ ਮਨ ਹੋ ਕੇ ਉਸ ਨਿਸ਼ਾਨੇ ਨੂੰ ਬਿਨ੍ਹਿਆ ਜਾਣਾ ਚਾਹੀਦਾ ਹੈ ਅਤੇ ਤੀਰ ਦੀ ਤਰ੍ਹਾਂ ਉਸ ਮੁੱਖ ਨਿਸ਼ਾਨੇ ਵਿਚ ਲੀਨ ਹੋ ਜਾਣਾ ਚਾਹੀਦਾ ਹੈ, ਭਾਵ ਜਿਸ ਤਰ੍ਹਾਂ ਤੀਰ ਆਪਣੇ ਮੁੱਖ ਨਿਸ਼ਾਨੇ ਵਿਚ ਜਾ ਕੇ ਖੁਭ ਜਾਂਦਾ ਹੈ, ਉਸੇ ਤਰ੍ਹਾਂ ਸਾਧਕ ਨੂੰ ਵੀ ਆਪਣੇ ਮੁੱਖ ਨਿਸ਼ਾਨੇ ਬ੍ਰਹਮ ਵਿਚ ਖੁਭ ਜਾਣਾ ਚਾਹੀਦਾ ਹੈ।"[7]

ਮਾਂਡੂਕਯੋਪਨਿਸ਼ਦ ਵਿਚ ਓਂਕਾਰ ਦੀ ਵਿਸਥਾਰ ਨਾਲ ਵਿਆਖਿਆ ਕੀਤੀ ਗਈ ਹੈ। ਉਸਦੇ ਨਿਰਗੁਣ-ਸਰਗੁਣ ਸਰੂਪ ਨੂੰ ਅੱਖਰਾਂ ਤੇ ਮਾਤਰਾਂ (ਵਿਆਖਿਆਕਾਰਾਂ ਅਨੁਸਾਰ ਦੇਵਨਾਗਰੀ) ਨਾਲ ਸੰਬੰਧਤ ਕੀਤਾ ਗਿਆ ਹੈ :-

ਔਂਕਾਰ : ਅਧਿਆਤਮ ਪਾਦ ਮਾਤ੍ਰ॥
ਮਾਤ੍ਰਾ : 'ਚ ਪਾਦ ਅਕਾਰ ਉਕਾਰ ਮਕਾਰ ਦਿਤਿ॥

"ਉਹ ਓਂਕਾਰ ਹੀ ਮਾਤਰਾਵਾਂ ਤੇ ਅਧਿਕਾਰ ਰੱਖਦਾ ਹੈ, ਪਰਮਾਤਮਾ ਦੇ ਜਿਹੜੇ ਪਾਦ ਕਹੇ ਗਏ ਹਨ, ਉਹ ਹੀ ਆਕਾਰ ਦੀਆਂ ਮਾਤਰਾਵਾਂ ਹਨ ਅਤੇ ਓਂਕਾਰ ਦੀਆਂ ਅਕਾਰ (ਅ) ਉਕਾਰ (ਉ), ਮਕਾਰ (ਮ) ਇਹ ਤਿੰਨ ਮਾਤਰਾਵਾਂ ਹੀ ਪਾਰਬ੍ਰਹਮ ਪਰਮਾਤਮਾ ਦੇ ਤਿੰਨ ਪਾਦ ਹਨ। ਪਾਰਬ੍ਰਹਮ ਪਰਮਾਤਮਾ ਦੇ ਨਾਂ ਔਂਕਾਰ ਦੀ ਜੋ ਪਹਿਲੀ ਮਾਤਰਾ 'ਅ' ਹੈ। ਉਸਦੀ ਮਹੱਤਤਾ ਇਹ ਹੈ ਕਿ ਜਿੰਨੇ ਵੀ ਦੇਵਨਾਗਰੀ ਲਿਪੀ ਦੇ ਵਰਣ ਹਨ, ਇਹ ਅਕਾਰ (ਅ) ਉਨ੍ਹਾਂ ਸਾਰਿਆਂ ਵਿਚ ਵਿਆਪਕ ਹੈ। ਉਦਾਹਰਣ ਰੂਪ ਵਿਚ ਜਿਵੇਂ : ਕ੍+ਅ= ਕ, ਚ੍+ਅ=ਚ।"[8]

ਛਾਂਦੋਗ ਉਪਨਿਸ਼ਦ ਦੇ ਮੁੱਢਲੇ ਬਚਨਾਂ ਦੀ ਵਿਆਖਿਆ ਕਰਦਿਆਂ ਆਖਿਆ ਗਿਆ ਹੈ, " 'ਓਮ' ਦਾ ਜਦੋਂ ਉਚਾਰਣ ਕੀਤਾ ਜਾਂਦਾ ਹੈ ਤਾਂ ਉਸਦਾ ਭਾਵ ਪਰਮਾਤਮਾ ਤੋਂ ਹੁੰਦਾ ਹੈ। ਓਮ ਦਾ ਭਾਵ ਸਭ ਤੋਂ ਉੱਚਾ ਹੈ। ਇਸ ਵਿਚ ਦੋ ਧੁਨੀਆਂ ਹਨ:- 'ਓ' 'ਮ', ਦੋਹਾਂ ਨੂੰ ਸੰਯੁਕਤ ਕਰਕੇ ਇਕ ਬਣਾਇਆ ਗਿਆ ਹੈ, ਪਰ ਜਦੋਂ ਅਸੀਂ 'ਅ' 'ਤ' 'ਸ' ਦੀ ਸੰਯੁਕਤ ਧੁਨੀ ਲੈਂਦੇ ਹਨ ਤਾਂ ਇਸਦਾ ਸੰਕੇਤ ਤਿੰਨ ਵੇਦਾਂ ਵੱਲ ਹੈ। ਇਹ ਸ਼ਬਦ ਮਨੁੱਖ ਦੀ ਪ੍ਰਕਿਰਤੀ

---

7. ਪ੍ਰਸ਼ਨੋਪਨਿਸ਼ਦ (ਤਿੰਨ ਉਪਨਿਸ਼ਦ), ਅਨੁ: ਡਾ. ਹਰਸ਼ ਮਹਿਤਾ, ਡਾ. ਤਿਲਕ ਵਰਮਾ, ਪੰਨਾ-35.
8. ਮਾਂਡੂਕਯੋਪਨਿਸ਼ਦ, (ਉਹੀ) ਪੰਨਾ-90.

ਵੱਲ ਵੀ ਸੰਕੇਤ ਕਰਦੇ ਨੇ।"[9]

ਤ੍ਰੈਤੀਆ ਉਪਨਿਸ਼ਦ ਦੀ ਜਦੋਂ ਸ਼ੰਕਰਾਚਾਰਯ ਨੇ ਵਿਆਖਿਆ ਕੀਤੀ ਤਾਂ ਉਨ੍ਹਾਂ ਨੇ ਇਸ ਵਿਚ ਸਭ ਤੋਂ ਵੱਧ ਮਹੱਤਵ ਓਮ ਨੂੰ ਦਿੱਤਾ ਅਤੇ ਆਖਿਆ, "ਓਮ ਹੀ ਬ੍ਰਹਮਾ ਹੈ। ਹਰ ਧੁਨੀ ਓਮ ਦੇ ਆਲੇ ਦੁਆਲੇ ਹੈ। ਅਸੀਂ ਜੋ ਵੀ ਦੇਖਦੇ ਹਾਂ ਉਹ ਓਮ ਦਾ ਪਾਸਾਰਾ ਹੈ। ਬ੍ਰਹਮਾ ਵਾਂਗ ਓਮ ਹਰ ਵਸਤ ਦਾ ਆਧਾਰ ਹੈ। ਪਾਤਾਂਜਲੀ ਨੇ ਆਪਣੇ ਯੋਗ ਸੂਤਰ ਵਿਚ ਵੀ ਆਖਿਆ ਹੈ, ਬ੍ਰਹਮਾ ਨੂੰ ਪ੍ਰਣਵ ਅਰਥਾਤ ਓਮ ਨਾਲ ਹੀ ਧਿਆਇਆ ਜਾ ਸਕਦਾ ਹੈ। ਸੁਰਤੀ ਵਿਚ ਓਮ ਸਭ ਤੋਂ ਮਹੱਤਵ ਯੋਗ ਹੈ। ਪ੍ਰਣਵ ਹਰ ਵਸਤ ਵਿਚ ਮੌਜੂਦ ਹੈ।"[10]

ਇਉਂ ਓਮ ਤੇ ਓਂਕਾਰ ਨੂੰ ਸਮਾਨ ਆਖਿਆ ਗਿਆ ਹੈ ਤੇ ਉਸਦੇ ਨਿਰਗੁਣ ਸਰੂਪ 'ਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ।

ਹਿੰਦੂ ਧਰਮ ਕੋਸ਼ ਵਿਚ ਓਮ ਦੇ ਵਿਕਾਸ ਨੂੰ ਦੇਵ ਸੰਕਲਪ ਅਤੇ ਕਰਮ ਕਾਂਡ ਨਾਲ ਜੋੜ ਕੇ ਸਪਸ਼ਟ ਕੀਤਾ ਗਿਆ ਹੈ:-

ਓ (ਤ) ਬਾਰੇ ਕਾਮਧੇਨੁਤੰਤ੍ਰ ਵਿਚ ਇਸਦਾ ਤ੍ਰਾਂਤਿਕ ਮਹੱਤਵ ਪ੍ਰਗਟ ਕਰਦਿਆਂ ਆਖਿਆ:-

ਉਕਾਰ: ਪ੍ਰਮੇਸ਼ਾਨਿ ਅਧ: ਕੁੰਡਲੀ ਸਵਯਮ੍।
ਪੀਤ ਚੰਪ ਕਸੰਕਾਸ਼ੰ ਪੰਚਦੇਵਮਯੰ ਸਦਾ ।
ਪੰਚ ਪ੍ਰਾਵਮਯੰ ਦੇਵਿ ਚਤੁਰਗਪ੍ਰਦਾਯਕਮ੍ ।

(ਅਰਥਾਤ: ਹੇ ਦੇਵੀ ! ਉਕਾਰ (ੳ ਅੱਖਰ) ਆਪ ਕੁੰਡਲੀ ਹੈ। ਪੀਲੀ ਚਮਕ ਵਰਗਾ ਇਸਦਾ ਰੰਗ ਹੈ। ਆਪ ਹੀ ਪੰਚਦੇਵ ਹੈ। ਪੰਚ ਨਾਦ ਤੇ ਚਾਰ ਵਰਗ (ਧਰਮ, ਅਰਥ, ਕਾਮ, ਮੋਖਸ਼) ਦੇਵ ਵਾਲਾ ਹੈ।)

ਵਰਣੋਦੁਆਰਤੰਤਰ ਵਿਚ ਵੀ ਉਸਦਾ ਕੁਝ ਇਉਂ ਹੀ ਜ਼ਿਕਰ ਕੀਤਾ ਗਿਆ।

ਕਾਮਧੇਨੁਤੰਤਰ ਵਿਚ ਓ (ਸ੍ਰੀ) ਦਾ ਵੀ ਧਾਰਮਕ ਮਹੱਤਵ ਇਉਂ ਹੀ ਪ੍ਰਗਟ ਕੀਤਾ ਗਿਆ।

ਓਕਾਰੰ ਚੰਚਲਾਪਾਇੰਗ ਮੰਚਣਵਮਯੰ ਸਦਾ॥

'ਹਿੰਦੂ ਧਰਮ ਕੋਸ਼' ਵਿਚ ਇਸੇ ਤੋਂ ਅਰੰਭ ਕਰਕੇ 'ਓਮ' ਨੂੰ ਪ੍ਰਣਵ, ਓਂਕਾਰ, ਪ੍ਰਮਾਤਮਾ ਨਾਲ ਸੰਬੰਧਤ ਕੀਤਾ ਗਿਆ ਹੈ। ਇਹ ਕਿਹਾ ਗਿਆ ਹੈ ਕਿ ਇਹ ਨਾਂ ਅਕਾਰ, ਉਕਾਰ ਅਤੇ ਮਕਾਰ ਤਿੰਨ ਵਰਣਾਂ ਤੋਂ ਬਣਿਆ ਹੈ। ਅਕਾਰ ਤੋਂ ਵਿਸ਼ਨੂੰ, ਉਕਾਰ ਤੋਂ ਮਹਾਦੇਵ, ਮਕਾਰ ਤੋਂ ਬ੍ਰਹਮਾ ਦਾ ਬੋਧ ਹੁੰਦਾ ਹੈ। ਪ੍ਰਣਵ ਤੋਂ ਤਿੰਨਾਂ ਦਾ ਬੋਧ ਹੁੰਦਾ ਹੈ। ਓਂਕਾਰ ਅਤੇ ਅਥ ਸ਼ਬਦ ਬ੍ਰਹਮਾ ਦੇ ਕੰਠ 'ਚੋਂ ਭੇਦ ਕਰਕੇ ਨਿਕਲੇ ਹਨ ਤੇ ਇਨ੍ਹਾਂ ਨੂੰ ਮੰਗਲਿਕ ਕਿਹਾ ਜਾਂਦਾ ਹੈ। ਇਸ ਲਈ 'ਓਮ' ਦਾ ਉਚਾਰਣ ਕਰਕੇ ਬ੍ਰਹਮਵਾਦੀ ਲੋਕ ਵਿਧੀ ਪੂਰਵਕ ਯੱਗ, ਦਾਨ, ਤਪ ਦੀ

---

9. The Twelve Principal Upanishads, Raja Rajendralal Mitra and Prof. E.B. Cowell, (Vol.-III), P-8.
10. The Taitiriya Upanisad, Alladi Mahadeva Sastry (Trans.), P-101.

ਕਿਰਿਆ ਆਰੰਭ ਕਰਦੇ ਹਨ।"[11]

ਵਿਕਾਸ ਵਿਚ ਓਮ ਨਿਰਗੁਣ ਤੇ ਸਰਗੁਣ ਦੋਨਾਂ ਸੰਕਲਪਾਂ ਨਾਲ ਸੰਬੰਧਤ ਹੋਇਆ ਹੈ, ਪਰ ਕਰਮ ਕਾਂਡ ਦੀ ਪ੍ਰਧਾਨਤਾ ਇਸ ਨਾਲ ਵਧੇਰੇ ਜੁੜ ਜਾਨ ਕਰਕੇ ਇਸ ਨਾਲ ਸੰਬੰਧਤ ਨਿਰਗੁਣ ਸੰਕਲਪ ਸਮੇਂ ਸਮੇਂ ਪਿਛੋਕੜ ਤੇ ਚਲੇ ਜਾਂਦੇ ਰਹੇ।

ਓਮ ਦੀ ਨਿਰਗੁਣ ਸਰਗੁਣ ਸਮਰਥਾ ਬਾਰੇ ਸਵਾਮੀ ਮੁਖਯਾਨੰਦ ਨੇ ਆਖਿਆ ਹੈ:-

> "Om or Aum is the most comprehensive, universal, non-personal, holy sound-symbol (logos) and signifier (Vacaka) of the Supreme infinite Divine reality. The Divine reality is of the nature of Anant-Sat-Cit Ananda (Absolute infinite existence-consciousness, Bliss) it manifests in the totality of the extreme existence from the external most physical and the internal most spiritual."
>
> (Om Gayatri and Sandhya, p.1)

ਸਵਾਮੀ ਮੁਖਯਾਨੰਦ ਨੇ ਇਹ ਵੀ ਸਵੀਕਾਰ ਕੀਤਾ ਹੈ ਕਿ ਹਿੰਦੂ ਮੰਤ੍ਰਾਂ ਵਿਚ ਗਾਇਤ੍ਰੀ ਮੰਤਰ ਪ੍ਰਮੁਖ ਹੈ ਇਸ ਓਮ ਦਾ ਸਾਰਾ ਪ੍ਰਤੀਕੀ ਸੰਸਾਰ ਸ਼ਾਮਲ ਹੈ ਇਸੇ ਮੰਤਰ ਨੂੰ ਸਵਿਤ੍ਰੀ ਮੰਤਰ ਵੀ ਆਖਿਆ ਹੈ ਕਿਉਂਕਿ ਇਹ ਸੂਰਜ ਵਿਚ ਵੀ ਦੈਵੀ ਸ਼ਕਤੀ (ਸਵਿਤਾ) ਨੂੰ ਵੀ ਸੰਬੋਧਿਤ ਹੈ। ਇਉਂ ਓਮ ਦਾ ਨਿਰਗੁਣ ਰੂਪ ਵੀ ਸਰਗੁਣ ਰੂਪ ਵਿਚ ਬੰਨ ਲਿਆ ਗਿਆ ਹੈ। ਗਾਇਤ੍ਰੀ ਨੂੰ ਉਪਾਸਨਾ ਲਈ ਮੁਖ ਦੇਵੀ ਬਣਾ ਲਿਆ ਗਿਆ।

ਮਹਾਨਾਰਾਇਣ ਉਪਨਿਸ਼ਦ ਵਿਚ ਵੀ ਆਖਿਆ, "ਮੈਂ ਅਰਾਧਨਾ ਕਰਦਾ ਹਾਂ ਗਾਇਤ੍ਰੀ ਦੀ ਜੋ ਕਿ ਪੰਜ ਸ਼ਬਦਾਂ ਮੋਤੀ, ਮੂੰਗਾ, ਸੋਨਾ, ਨੀਲ ਤੇ ਧਵਲ ਦੀ ਪ੍ਰਤੀਕ ਹੈ। ਉਨ੍ਹਾਂ ਵਿਚ ਗਾਇਤ੍ਰੀ ਦੀ ਆਭਾ ਚਮਕਦੀ ਹੈ। ਉਹ ਤਿੰਨ ਦ੍ਰਿਸ਼ਟੀਆਂ ਨਾਲ ਯੁਕਤ ਹੈ, ਇਸ ਦਾ ਸਿਰ ਅਰਧ-ਚੰਦਰ ਆਕਾਰ ਰੂਪੀ ਮੁਕਟ ਨਾਲ ਯੁਕਤ ਹੈ, ਜਿਸ ਦੇ ਦੋਨੋਂ ਹੱਥ ਵਰ ਮੁੱਦਰਾ ਨਾਲ ਯੁਕਤ ਹਨ। ਦੁਸ਼ਟਾਂ ਦੇ ਲਈ ਉਸ ਦੇ ਹੱਥ ਵਿਚ ਅੰਕੁਸ਼, ਚਾਬਕ ਵੀ ਹੈ, ਉਹ ਅਭੈ ਦੇਣ ਵਾਲੀ ਵੀ ਹੈ।"

ਇਉਂ ਇਸ ਸੰਕਲਪ ਨਾਲ ਕਰਮ ਕਾਂਡ ਜੁੜਦੇ ਗਏ ਤੇ ਇਸ ਵਿਚੋਂ ਭਾਰਤੀ ਸਮਾਜ ਦੇ ਕਈ ਸੰਕਟ ਵੀ ਸਾਹਮਣੇ ਆਉਂਦੇ ਹਨ।

### ਓਂ/ ਓਅੰਕਾਰ/ ਗੋਰਖ ਬਾਣੀ

ਓਅੰਕਾਰ ਦੇ ਸੰਕਲਪ ਦਾ ਵਿਕਾਸ ਜਿਸ ਰੂਪ ਵਿਚ ਤੇ ਜਿਨ੍ਹਾਂ ਸ਼ਬਦਾਂ ਵਿਚ

11. ਡਾ. ਰਾਜਬਲੀ ਪਾਂਡੇ, ਹਿੰਦੂ ਧਰਮ ਕੋਸ਼, ਪੰਨਾ-106, 146, 147.

ਗੋਰਖ ਬਾਣੀ ਵਿਚ ਹੋਇਆ, ਉਹ ਵੀ ਮਹੱਤਵਯੋਗ ਹੈ। ਗੋਰਖਬਾਣੀ ਓਅੰਕਾਰ ਨੂੰ ਨਿਰਗੁਣ ਰੂਪ ਵਿਚ ਦੇਖਦੀ ਹੈ, ਪਰ ਜਿਨ੍ਹਾਂ ਸਿੱਧੀਆਂ ਤੇ ਜ਼ੋਰ ਦਿੱਤਾ ਗਿਆ ਹੈ, ਉਨ੍ਹਾਂ ਦੀ ਪ੍ਰਾਪਤੀ ਨਾਲ ਓਂਕਾਰ ਨੂੰ ਸੰਬੰਧਤ ਕੀਤਾ ਗਿਆ ਹੈ। ਕੁੰਡਲਿਨੀ ਦੇ ਪਰਿਪੇਖ ਵਿਚ ਓਂਕਾਰ ਦਾ ਨਿਵਾਸ ਵੀ ਨਾਭੀ ਵਿਚ ਮੰਨਿਆ ਗਿਆ ਹੈ। ਸ੍ਰਿਸ਼ਟੀ ਤੇ ਜੀਵਾਂ ਦੀ ਉਤਪਤੀ ਵੀ ਓਂਕਾਰ ਤੋਂ ਮੰਨੀ ਗਈ ਹੈ। ਉਹੀ ਦੇਵ ਹੈ, ਉਹੀ ਗੁਰੂ ਹੈ। ਨਾਦ ਦੀ ਉਤਪਤੀ ਵੀ ਓਂਕਾਰ ਤੇ ਹੀ ਹੁੰਦੀ ਹੈ। ਓਂਕਾਰ ਹੀ ਅੰਦਰ ਚਾਨਣ ਕਰਨ ਵਾਲੀ ਪੂਰਨ ਜੋਤੀ ਹੈ। ਬ੍ਰਹਮਾ, ਵਿਸ਼ਨੂੰ ਤੇ ਮਹਾਦੇਵ ਓਂਕਾਰ ਵਿਚ ਹੀ ਲੀਨ ਹਨ। ਉਸਦੀ ਚੇਤਨਾ ਨਾਲ ਹੀ ਨਿਰਵਾਣ ਦੀ ਪ੍ਰਾਪਤੀ ਹੁੰਦੀ ਹੈ। ਪਰ ਗੋਰਖ ਬਾਣੀ ਵਿਚ ਪਹਿਲਾਂ 'ਓਮ ਸ਼ਿਵ' ਨੂੰ ਨਮਸਕਾਰ ਕੀਤੀ ਗਈ ਹੈ। ਯੋਗ ਦੇ ਵਾਯੂ ਮੰਤਰਾਂ ਨੂੰ ਇਨ੍ਹਾਂ ਤਿੰਨ ਅੱਖਰਾਂ (ੳ, ਅ, ਮ) ਨੇ ਹੀ ਪੈਦਾ ਕੀਤਾ ਹੈ, ਪਰ ਇਸਦੀ ਉਤਪਤੀ ਵੀ ਗੋਰਖ ਬਾਣੀ ਅਨੁਸਾਰ 'ਓਂਕਾਰ' ਚੋਂ ਹੋਈ ਹੈ, ਇਉਂ ਗੋਰਖ ਬਾਣੀ ਓਮ ਤੇ ਓਂਕਾਰ 'ਚ ਇਕ ਰਿਸ਼ਤਾ ਸਿਰਜ ਲੈਂਦੀ ਹੈ। ਓਂਕਾਰ ਤੋਂ ਪਹਿਲਾਂ ਓਮ ਤੋਂ ਗੱਲ ਸ਼ੁਰੂ ਕਰਦੀ ਹੈ:-

1. ਉਮ ਨਮੋ ਸਿਵਾਹ, ਬਾਬੂ ਉਮ ਨਮੋ ਸਿਵਾਹ।
   ਅਹਿਨਿਸ ਬਾਈ ਮੰਤਰ ਕੋਏ ਰੇ ਉਪਾਈ।3
2. ਓਂਕਾਰ ਆਛੈ ਬਾਬੂ ਮੂਲ ਮੰਤਰ ਧਾਰਾ।
   ਓਂਕਾਰ ਵਿਆਪੀਲੇ ਸਕਲ ਸੰਸਾਰਾ।
   ਓਂਕਾਰ ਨਾਭੀ ਹਿਰਦੈ ਵੇਦ ਗੁਰ ਸੋਈ।
   ਓਂਕਾਰ ਸਾਦੇ ਬਿਨਾ ਸਿਧਿ ਨ ਹੋਈ।
3. ਏਕ ਅਖਰੀ ਏਕੰਕਾਰ ਜਵੀਲਾ,
   ਸੁੰਨਿ ਅਸਥੂਲ ਹੋਇ ਬਾਣੀ
   ਪਿੰਡ ਬ੍ਰਹਮੰਡ ਸਮਿ ਤੁਲ ਵਿਆਪੀਲੇ
   ਏਕ ਅਖਰੀ ਹਮ ਗੁਰਮੁਖਿ ਜਾਣੀ।
4. ਉਂਕਾਰ ਨਿਰਾਕਾਰ ਸੂਖਿਮ ਨ ਅਸਥੂਲ
   ਪੇੜ ਨ ਪਤਰ ਫਲੈ ਨਹੀਂ ਫੂਲੰ।
5. ਬੰਦੈ ਗੋਰਖ ਏਕੰਕਾਰ।
   ਪੰਦਰਹ ਤਿਥਿ ਕਾ ਕਰਹੁ ਬਿਚਾਰ।
6. ਬਾਹਰਿ ਭੀਤਰਿ ਏਕੰਕਾਰ।
   ਗੁਰਪ੍ਰਸਾਦੈ ਭੈ ਨਿਧਿ ਪਾਰ।
7. ਓਂਕਾਰ ਮਧੇ ਜੋਤਿ ਜਾਣੀਏ।
   ਊਰਮ ਧੂਰਮ ਜੋਤਿ ਜਵਾਲਾ।
8. ਨਾਦ ਬਿੰਦ ਲੇ ਕਾਇਆ ਉਤਪਤੀ।
   ਨਾਦ ਬਿੰਦ ਰੂਪੀ ਬੋਲੀਏ ਉਂਕਾਰ।

ਮਛਿੰਦਰ ਨਾਥ ਤੇ ਗੋਰਖ ਨਾਥ ਦੀ ਗੋਸ਼ਟ ਜਿਸ ਵਿਚ ਖਟ ਚੱਕਰ, ਅਨਹਦ ਚੱਕਰ, ਗਿਆਨ, ਸ਼ਬਦ, ਜੋਗੀ, ਨਿਰਾਕਾਰ, ਸਤਿਕਾਰ ਆਦਿ ਨੂੰ ਵਿਚਾਰਿਆ ਗਿਆ ਹੈ। ਉਹ ਵੀ 'ਓ ਨਮੋ ਸ਼ਿਵਾਇ' ਨਾਲ ਖਤਮ ਹੁੰਦੀ ਹੈ।'[12] ਗੋਰਖ ਨਾਥ ਨੇ ਆਪਣੇ ਬਹੁਤ ਸਾਰੇ ਪਦ ਓਂ (ਓਮ) ਤੋਂ ਸ਼ੁਰੂ ਕੀਤੇ ਹਨ:-

- ਓਂ ਲੋਹਾ ਪੀਗੀ ਤਾਂਬਾ ਤਕਬੀਰ।
- ਓਂ ਅਬਿਗਤ ਉਤਪਤਤੇ ਓਂ। ਓਂ ਉਤਪਤਤੇ ਆਕਾਸ਼ੰ।
- ਓਂ ਅਕਲ ਕਾ ਪੰਥ, ਅਕਲਿ ਕਾ ਮਾਰਗ।
- ਓਂ ਸਬਦਹਿ ਤਾਲਾ ਸਬਦਹਿ ਕੂੰਚੀ ਸਬਦਹਿ ਸਬਦ ਭਾਸਾ ਉਜਿਆਲਾ।

ਇਉਂ ਨਿਰਗੁਣ-ਸਰਗੁਣ, ਦੇਵ-ਜੋਗ, ਇਹ ਸਾਰੇ ਸੰਕਲਪ ਗੋਰਖ ਬਾਣੀ ਵਿਚ ਘੁਲੇ ਮਿਲੇ ਹਨ। ਰਿਧੀਆਂ, ਸਿਧੀਆਂ ਕਰਮ-ਕਾਂਡ ਵਾਂਗ ਹੀ ਅੰਗ ਸੰਗ ਰਹਿੰਦੀਆਂ ਹਨ।

**ਓਅੰਕਾਰ/ ਕਬੀਰ ਅਤੇ ਹੋਰ ਭਗਤ**

ਭਗਤ ਕਬੀਰ ਨੇ ਓਅੰਕਾਰ ਨੂੰ ਦੇਵ ਸੰਕਲਪ ਨਾਲ ਨਹੀਂ ਜੋੜਿਆ, ਸਗੋਂ ਉਸ ਨੇ ਓਅੰਕਾਰ ਨੂੰ ਨਿਰੋਲ ਨਿਰਗੁਣ ਸੰਕਲਪ ਨਾਲ ਸੰਬੰਧਤ ਕੀਤਾ ਹੈ। ਜੋ ਓਅੰਕਾਰ ਨੂੰ ਜਾਣਦਾ ਹੈ ਉਹ ਉਸ ਪਰਾ ਸ਼ਕਤੀ ਨੂੰ ਵੀ ਜਾਣਦਾ ਹੈ। ਉਹ ਲਿਖ ਕੇ ਮੇਟ ਸਕਦੀ ਹੈ। ਓਅੰਕਾਰ ਦੀ ਗੱਲ ਤਾਂ ਬਹੁਤ ਲੋਕ ਕਰਦੇ ਹਨ ਪਰ ਉਸ ਨੂੰ ਜਾਣਦਾ ਕੋਈ ਕੋਈ ਹੈ। ਕਬੀਰ ਨੇ ਓਅੰਕਾਰ ਦਾ ਸਿੱਧਾ ਜ਼ਿਕਰ ਭਾਵੇਂ ਇਕ ਅੱਧ ਵਾਰ ਕੀਤਾ ਹੈ, ਪਰ ਓਅੰਕਾਰ ਉਸ ਦੀ ਬਾਣੀ ਵਿਚ ਵੀ ਰਮਿਆ ਹੋਇਆ ਹੈ:-

> **ਓਅੰਕਾਰ** ਆਦਿ ਮੈ ਜਾਨਾ ॥
> ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥
> **ਓਅੰਕਾਰ** ਲਖੈ ਜਉ ਕੋਈ ॥
> ਸੋਈ ਲਖਿ ਮੇਟਣਾ ਨ ਹੋਈ ॥

(ਗਉੜੀ ਬਾਵਨ ਅਖਰੀ, ਕਬੀਰ, ਪੰ: ੩੪੦)

ਕਬੀਰ ਅਤੇ ਹੋਰ ਭਗਤ ਬਾਣੀ ਵਿਚ ਏਕ, ਏਕਾ, ਏਕਨੂਰ, ਏਕੋ ਏਕ ਦੀ ਗੱਲ ਬਾਰ-ਬਾਰ ਕੀਤੀ ਗਈ ਹੈ, ਤੇ ਇਉਂ ਭਗਤ ਬਾਣੀ ੧ਓ ਨਾਲ ਅੰਤਰੀਵ ਤੌਰ 'ਤੇ ਪੂਰੀ ਤਰ੍ਹਾਂ ਨਿਰਗੁਣ ਰੂਪ ਵਿਚ ਹੀ ਜੁੜੀ ਹੋਈ ਹੈ। ਕੇਵਲ ਇਹ ਹੀ ਨਹੀਂ ਸਗੋਂ ਜਪੁਜੀ ਵਿਚ ਜੋ ਸੰਕਲਪੀ ਸ਼ਬਦ ਹਨ ਜਿਵੇਂ ਸਤਿਨਾਮ, ਨਿਰਭਉ, ਗੁਰਪ੍ਰਸਾਦਿ, ਇਨ੍ਹਾਂ ਦੇ ਆਲੇ ਦੁਆਲੇ ਵੀ ਬਾਰ-ਬਾਰ ਗੱਲ ਕੀਤੀ ਗਈ ਹੈ। ਭਗਤ ਬਾਣੀ ਵਿਸ਼ੇਸ਼ ਤੌਰ ਤੇ ਕਬੀਰ ਅਤੇ ਰਵਿਦਾਸ ਇਨ੍ਹਾਂ ਸੰਕਲਪੀ ਸ਼ਬਦਾਂ ਨੂੰ ਸਿਰਜਦੇ ਹਨ। ਜਪੁਜੀ ਵਿਚ ਸਾਹਮਣੇ ਆਉਂਦੇ ਮੂਲ ਮੰਤਰ ਜਿਸ ਵਿਚ ੧ਓ ਨਾਲ ਸੰਬੰਧਤ ਹੁੰਦਿਆਂ ਇਨ੍ਹਾਂ ਦਾ ਹੋਰ ਸੰਕਲਪੀ ਸ਼ਬਦਾਂ ਨਾਲ ਜੁੜਦਿਆਂ ਇਕ ਪੈਰਾਡਾਈਮ ਬਣ ਜਾਂਦਾ ਹੈ ਉਸ ਤਲਾਸ਼ ਨਾਲ ਜੁੜੇ ਨਜ਼ਰ ਆਉਂਦੇ ਹਨ। ਮੂਲ ਮੰਤਰ ਵਿਚ ਇਸ ਦੀ ਸੰਪੂਰਨਤਾ ਨਜ਼ਰ ਆ ਜਾਂਦੀ ਹੈ। ਭਗਤ ਬਾਣੀ ਵਿਚੋਂ ਕੁਝ ਉਦਾਹਰਣਾਂ

12. ਉਜਾਗਰ ਸਿੰਘ ਸਹਿਗਲ, ਗੋਰਖ ਬਾਣੀ, ਪੰਨਾ-218.

ਲਈਆਂ ਜਾ ਸਕਦੀਆਂ ਹਨ:-

ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥
(ਰਾਗੁ ਗਉੜੀ ਪੂਰਬੀ, ਕਬੀਰ, ਪੰ: ੩੩੫)

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥
(ਪ੍ਰਭਾਤੀ, ਕਬੀਰ, ਪੰ: ੧੩੪੯)

ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ ਲੋਗਹ ਕਾਹੇ ਦੁਖੁ ਮਾਨਿਆ ॥
(ਗਉੜੀ, ਕਬੀਰ, ਪੰ: ੩੨੪)

ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥
ਭਉ ਭਜਿ ਜਾਇ ਅਭੈ ਹੋਇ ਰਹੀਐ ॥
(ਗਉੜੀ, ਕਬੀਰ, ਪੰ: ੩੨੫)

ਗੁਰ ਪਰਸਾਦੀ ਜੈਦੇਉ ਨਾਮਾਂ ॥
ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥
(ਗਉੜੀ ਗੁਆਰੇਰੀ, ਕਬੀਰ, ਪੰ: ੩੩੦)

ਨਿਰਭੈ ਹੋਇ ਨ ਹਰਿ ਭਜੇ
ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ ॥
(ਗਉੜੀ ਕਬੀਰ, ਪੰ: ੩੩੬)

ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥
ਚੂਕਿ ਗਈ ਫਿਰਿ ਆਵਨ ਜਾਨੀ ॥
(ਗਉੜੀ, ਕਬੀਰ, ਪੰ: ੩੩੭)

ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥
(ਗਉੜੀ, ਕਬੀਰ, ਪੰ: ੩੩੯)

ਸੰਤ ਭਾਗਿ ਓਹ ਪਾਛੈ ਪਰੈ ॥
ਗੁਰ ਪਰਸਾਦੀ ਮਾਰਹੁ ਡਰੈ ॥
(ਗੋਂਡ, ਕਬੀਰ, ਪੰ: ੮੭੧)

ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ ॥
ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥
(ਮਾਰੂ, ਕਬੀਰ, ਪੰ: ੧੧੦੪)

ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥
(ਕੇਦਾਰਾ, ਕਬੀਰ, ਪੰ: ੧੧੨੩)

ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥
(ਗੂਜਰੀ, ਰਵਿਦਾਸ, ਪੰ: ੫੨੫)

ਕਹੈ ਰਵਿਦਾਸੁ ਨਾਮੁ ਤੇਰੋ ਆਰਤੀ
ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥
(ਧਨਾਸਰੀ, ਰਵਿਦਾਸ, ਪੰ: ੬੯੪)

ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥
(ਸੋਰਠਿ, ਭੀਖਨ, ਪੰ: ੬੫੯)

ਇਉਂ ੴ ਦੇ ਸੰਕਲਪ ਦੇ ਪਿੱਛੇ ਭਾਰਤੀ ਦਰਸ਼ਨ ਅਤੇ ਚਿੰਤਨ ਦਾ ਇਕ ਵਿਕਾਸ ਹੈ। ਜਿਸ ਵਿਚ ਓਮ, ਓਂਕਾਰ ਦੇ ਸੰਕਲਪ ਨੇ ਨਿਰਗੁਣ ਤੇ ਸਰਗੁਣ ਰੂਪ ਵਿਚ ਵਿਕਾਸ ਪ੍ਰਾਪਤ ਕੀਤਾ, ਪਰ ਗੁਰਬਾਣੀ ਵਿਚ ਆ ਕੇ ਇਸ ਦਾ ਸਰੂਪ ਨਿਰੋਲ ੴ ਦਾ ਹੋ ਗਿਆ ਜੋ ਨਿਰਗੁਣ ਸੰਕਲਪ ਹੈ।

"ਸ੍ਰੀ ਗੁਰੂ ਜੀ ਤੋਂ ਪਹਿਲਾਂ ਵੀ ਓਅੰਕਾਰ ਸ਼ਬਦ ਪ੍ਰਚਲਿਤ ਸੀ, ਪਰ ਉਸਦਾ ਧਿਆਨ ਤੇ ਵਿਸ਼ਵਾਸ ਇਕ ਤੋਂ ਵਧੇਰੇ ਰੂਪਾਂ ਵਿਚ ਕੀਤਾ ਜਾਂਦਾ ਸੀ- ਤ੍ਰਿਮੂਰਤੀ, ਤ੍ਰਿਮਾਤਰਾ, ਆਦਿ ਅਕੀਦੇ ਬਨਣ ਕਰਕੇ ਓਂਕਾਰ ਤੋਂ ਮੁਰਾਦ ਕਿਸੇ ਇਕ ਹਸਤੀ ਤੋਂ ਨਹੀਂ ਸੀ ਲਈ ਜਾਂਦੀ। ਜਿਸ ਤਰ੍ਹਾਂ ਇਸਲਾਮ ਤੋਂ ਪਹਿਲਾਂ ਅੱਲਾ ਮੁਸਤਕ ਅਰਬੀਆਂ ਦਾ ਇਸ਼ਟ ਸੀ, ਇਸੇ ਤਰ੍ਹਾਂ ਓਂਕਾਰ ਵੀ ਅਨੇਕ ਪੂਜ ਹਿੰਦੂਆਂ ਦਾ ਮੁਰੱਕਬ ਇਸ਼ਕ ਨੂੰ ਜਤਾਣ ਵਾਲਾ ਇਕ ਸ਼ਬਦ ਸੀ। ਸਤਿਗੁਰਾਂ ਨੇ ਇਸ ਲਈ ਸਹੀ ਗਿਆਨ ਦਾ ਪ੍ਰਕਾਸ਼ ਕਰਨ ਵਾਸਤੇ ਓਂਕਾਰ ਤੋਂ ਪਹਿਲਾਂ 'ਏਕਾ' ਲਗਾ ਕੇ ਧਿਆਨ ਤੇ ਈਮਾਨ ਇਕ ਜਾਤ ਦੀ ਇਸ ਸਥਿਤੀ ਕੀਤੀ ਤੇ ਵਹਾਦਤ (ਅਦ੍ਵੈਤ) ਦਾ ਪ੍ਰਚਾਰ ਕੀਤਾ।"[13]

ਆਧੁਨਿਕ ਕਾਲ ਵਿਚ ਅਚਾਰੀਆ ਰਜਨੀਸ਼ ਵੀ ਓਮ ਤੇ ੴ ਨੂੰ ਇਕੋ ਆਖਕੇ ਇਸ ਵਿਕਾਸ ਨੂੰ ਸਮਝਣ ਤੋਂ ਅਸਮਰਥ ਰਹਿੰਦੇ ਹਨ:-

"ਰਾਮ ਕਹੋ, ਕ੍ਰਿਸ਼ਨ ਕਹੋ, ਅਲਾਹ ਕਹੋ, ਇਹ ਨਾਮ ਆਦਮੀ ਦੇ ਦਿੱਤੇ ਹਨ। ਇਹ ਅਸੀਂ ਬਣਾਏ ਹਨ, ਸੰਕੇਤਕ ਹਨ। ਪਰ ਇਕ ਉਸ ਦਾ ਨਾਉਂ ਹੈ ਜਿਹੜਾ ਅਸੀਂ ਨਹੀਂ ਦਿੱਤਾ, ਉਹ ੴ ਹੈ, ਉਹ ਓਮ ਹੈ। ਕਿਉਂ ੴ ਉਸ ਦਾ ਨਾਉਂ ਹੈ? ਕਿਉਂਕਿ ਜਦ ਸਾਰੇ ਸ਼ਬਦ ਗੁਆਚ ਜਾਂਦੇ ਹਨ ਅਤੇ ਮਨ ਖਾਲੀ ਹੋ ਜਾਂਦਾ ਹੈ ਤੇ ਜਦ ਲਹਿਰਾਂ ਪਿੱਛੇ ਛੁਟ ਜਾਂਦੀਆਂ ਹਨ ਅਤੇ ਸਾਗਰ 'ਚ ਆਦਮੀ ਲੀਨ ਹੋ ਜਾਂਦਾ ਹੈ। ਤਦ ਵੀ ੴ ਦੀ ਧੁਨ

---

13. ਰਣਜੀਤ ਸਿੰਘ ਖੜਗ, ਨਾਨਕ ਸ਼ਾਇਰ ਇਵ ਕਹਿਆ, ਪੰਨਾ-48.

ਸੁਣਾਈ ਦਿੰਦੀ ਹੈ। ਉਹ ਸਾਡੀ ਕੀਤੀ ਹੋਈ ਧੁਨ ਨਹੀਂ, ਕੁਦਰਤ ਦੀ ਧੁਨ ਹੈ। ਉਹ ਕੁਦਰਤ ਦੀ ਹੀ ਲੈਅ ਹੈ, ਕੁਦਰਤ ਦੇ ਹੋਣ ਦਾ ਢੰਗ ੴ ਹੈ। ਉਹ ਕਿਸੇ ਆਦਮੀ ਦਾ ਦਿੱਤਾ ਹੋਇਆ ਨਾਉਂ ਨਹੀਂ ਹੈ। 'ਓਮ' ਧੁਨੀ ਹੈ ਅਤੇ ਧੁਨੀ ਵੀ ਅਨੂਠੀ ਹੈ।"[14]

ੴ ਇਨਾਂ ਵਿਸ਼ਾਲ ਸੰਕਲਪ ਬਣਿਆਂ ਜਿਸ ਵਿਚ ਗਿਆਨ ਤੇ ਅਨੁਭਵ ਦੇ ਬਹੁਤ ਪਾਸਾਰ ਸੰਬੰਧਤ ਹਨ। ਅਸੀਂ ਇਸ ਨੂੰ ਇਸੇ ਲਈ ਇਕ ਸੰਕਲਪੀ ਚਿਹਨ ਆਖਿਆ ਹੈ, ਜਿਸ ਵੱਲ ਅੱਗੇ ਵਿਚਾਰ ਕਰਾਂਗੇ।

---

14. ਓਸ਼ੋ ਰਜਨੀਸ਼, **ੴ ਸਤਿਨਾਮ ਨਾਨਕ ਬਾਣੀ**, ਪੰਨਾ-7.

# ੧ਓ
# ਸੰਕਲਪੀ ਚਿਹਨ

## ਸੰਕਲਪੀ ਚਿਹਨ

੧ਓ ਬਾਰੇ ਪ੍ਰਾਪਤ ਵਿਚਾਰਾਂ ਅਤੇ ਇਸ ਦੇ ਪਿਛੋਕੜੀ ਵਿਕਾਸ ਵੱਲ ਸੰਕੇਤ ਕਰਨ ਦੇ ਬਾਅਦ ਅਸੀਂ ਇਸ ਨੂੰ ਇਕ ਸੰਕਲਪੀ ਚਿਹਨ ਦੇ ਤੌਰ 'ਤੇ ਵਿਚਾਰਣਾ ਚਾਹੁੰਦੇ ਹਾਂ। ਗੁਰਬਾਣੀ ਵਿਚ ਕਿਹਾ ਗਿਆ ਸੀ:-

ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ।।

(ਸਿਰੀ , ਪੰਨਾ ੩੩)

ਦਸਮ ਗ੍ਰੰਥ ਵਿਚ ਵੀ ਆਖਿਆ ਗਿਆ ਹੈ:-

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।।

(ਜਾਪੁ)

ਪਾਰਬ੍ਰਹਮ ਚਿਹਨਾਂ ਤੋਂ ਬਾਹਰਾ ਹੈ, ਇਸੇ ਲਈ ਅਸੀਂ ਉਸ ਨੂੰ ਜਾਂ ੧ਓ ਨੂੰ ਅਜਿਹੇ ਰੂਪ ਰੰਗ ਵਾਲੇ ਚਿਹਨਾਂ ਰਾਹੀਂ ਪਰਿਭਾਸ਼ਤ ਨਹੀਂ ਕਰ ਰਹੇ ਤੇ ਨਾ ਹੀ ਇਥੇ ਚਿਹਨ ਨੂੰ ਸਾਧਾਰਣ ਅਰਥਾਂ ਵਿਚ ਪੇਸ਼ ਕਰ ਰਹੇ ਹਾਂ, ਸਗੋਂ ਇਸ ਨੂੰ ਇਕ ਸੰਕਲਪੀ ਚਿਹਨ ਦੇ ਤੌਰ 'ਤੇ ਵਿਚਾਰ ਰਹੇ ਹਾਂ। ਸੰਕਲਪੀ ਚਿਹਨ ਦਾ ਸੰਬੰਧ ਗਿਆਨ, ਚੇਤਨਾ ਜਾਂ ਅਨੁਭਵ ਨਾਲ ਹੁੰਦਾ ਹੈ ਤੇ ਸੰਕਲਪ, ਦਰਸ਼ਨ, ਗਿਆਨ ਜਾਂ ਸਾਹਿਤ ਦੇ ਖੇਤਰ ਵਿਚ ਇਕ ਲੰਮੇ ਸਮੇਂ ਵਿਚ ਬਣਦਾ ਹੈ। ਕਈ ਵਾਰ ਇਕ ਲੰਮੇ ਇਤਿਹਾਸ 'ਚੋਂ ਲੰਘਦਾ ਹੈ। ਉਸ ਵਿਚ ਕਈ ਤਬਦੀਲੀਆਂ ਵਾਪਰਦੀਆਂ ਰਹਿੰਦੀਆਂ ਹਨ। ਇਹ ਤਬਦੀਲੀਆਂ ਕਈ ਬਿੰਦੂਆਂ 'ਤੇ ਉਸ ਦੇ ਵਿਕਾਸ ਦੀਆਂ ਸੂਚਕ ਹੁੰਦੀਆਂ ਹਨ, ਜਿਵੇਂ ੧ਓ ਦਾ ਵਿਕਸਤ ਬਿੰਦੂ ਓਮ ਦੇ ਪਿਛੋਕੜ ਨਾਲ ਸੰਬੰਧਤ ਤਾਂ ਹੈ, ਪਰ ਇਹ ਨਿਰਾ ਓਮ ਨਹੀਂ, ਇਸ ਵਿਚ ਅਜਿਹੇ ਨਵੇਂ ਅਰਥ ਪੈਦਾ ਹੋ ਗਏ ਹਨ, ਜੋ ਇਕ ਬਹੁਤ ਵੱਡਾ ਪਰਿਵਰਤਨ ਹੈ। ਇਕ ਦਾਰਸ਼ਨਿਕ, ਸਮਾਜਕ ਤੇ ਸਭਿਆਚਾਰਕ ਵਿਕਾਸ ਦੇ ਸੂਚਕ ਹਨ। ਇਉਂ ੧ਓ ਇਕ ਅਜਿਹਾ ਸੰਕਲਪੀ ਚਿਹਨ ਹੈ, ਜਿਸ ਨਾਲ ਮੂਲ ਮੰਤਰ ਵੀ ਡੂੰਘੀ ਤਰ੍ਹਾਂ ਜੁੜਿਆ ਹੋਇਆ ਹੈ ਅਤੇ ਸਮੁੱਚੀ ਗੁਰਬਾਣੀ ਵੀ। ੧ਓ ਸਮੁੱਚੀ ਗੁਰਬਾਣੀ ਦਾ ਸਾਰ ਹੈ।

ਸੰਕਲਪੀ ਚਿਹਨ ਜਦੋਂ ਇਸ ਤਰ੍ਹਾਂ ਬਾਕੀ ਰਚਨਾ ਵਿਚ ਰਚ ਮਿਚ ਜਾਂਦਾ ਹੈ ਤਾਂ ਇਕ ਨਵੀਂ ਸੰਰਚਨਾ ਨੂੰ ਪੈਦਾ ਕਰਦਾ ਹੈ ਅਤੇ ਉਸ ਸੰਰਚਨਾ ਦੀ ਵਿਆਖਿਆ ਜਾਂ ਵਿਸ਼ਲੇਸ਼ਣ ਪਰੰਪਰਕ ਰੂਪ ਵਿਚ ਨਹੀਂ ਹੋ ਸਕਦੀ। ਸੰਕਲਪੀ ਚਿਹਨ ਬਹੁਤ ਸਾਰੇ ਚਿਹਨਿਕ ਪੈਦਾ

ਕਰਦਾ ਹੈ, ਅਨੇਕਾਂ ਅਰਥ ਤੇ ਸੰਕੇਤ ਉਸ ਨਾਲ ਸੰਬੰਧਤ ਹੁੰਦੇ ਹਨ। ਇਸ ਲਈ ਸੰਕਲਪੀ ਚਿਹਨ, ਸੀਮਤ ਅਰਥਾਂ ਨਾਲ ਨਹੀਂ ਬੱਝਦਾ ਹੈ, ਸਗੋਂ ਬਹੁਤ ਵਿਸ਼ਾਲ ਹੁੰਦਾ ਹੈ।

ਸੰਕਲਪੀ ਚਿਹਨ ਵਿਚ ਕਈ ਚਿਹਨ ਸੰਯੁਕਤ ਹੋ ਸਕਦੇ ਹਨ ਤੇ ਉਨ੍ਹਾਂ ਨੂੰ ਜੋੜ ਕੇ ਉਹ ਇਕ ਮਹਾਂ-ਚਿਹਨ ਬਣ ਜਾਂਦਾ ਹੈ। ਇਸ ਲਈ ਇਸ ਦਾ ਸਮੁੱਚਾ ਚਿਹਨ-ਪ੍ਰਬੰਧ ਵੀ ਇੰਨਾ ਸਰਲ ਨਹੀਂ ਰਹਿੰਦਾ, ਬਹੁਤ ਜਟਿਲ ਤੇ ਡੂੰਘਾ ਹੁੰਦਾ ਹੈ। ਇਸ ਨਾਲ ਇਕ ਅਜਿਹੀ ਗਤੀਸ਼ੀਲਤਾ ਜੁੜੀ ਹੁੰਦੀ ਹੈ ਜੋ ਇਸ ਨੂੰ ਇਕ ਕਾਲ ਵਿਚ ਸਥਿਤ ਨਹੀਂ ਕਰਦੀ ਸਗੋਂ ਸਰਬ ਕਾਲ ਨਾਲ ਜੋੜਦੀ ਹੈ। ਅਜਿਹਾ ਸੰਕਲਪੀ ਚਿਹਨ ਕਈ ਵਿਰੋਧਾਂ ਨੂੰ ਸੁਲਝਾ ਦਿੰਦਾ ਹੈ। ਇਹ ਵਿਰੋਧ ਚਿੰਤਨ ਵਿਚ ਪਏ ਹੁੰਦੇ ਹਨ, ਇਸ ਲਈ ਸੰਕਲਪੀ ਚਿਹਨ ਮੂਲ ਤੌਰ 'ਤੇ ਇਕ ਕ੍ਰਾਂਤੀਕਾਰੀ ਪ੍ਰਕਿਰਿਆ ਨਾਲ ਵੀ ਸੰਬੰਧਤ ਹੁੰਦਾ ਹੈ।[1] ਇਉਂ ੴ ਨੇ ਬਹੁਤ ਕੁਝ ਬਦਲ ਦਿੱਤਾ।

ਸੰਕਲਪੀ ਚਿਹਨ ਜਿਵੇਂ ਰਚਨਾ-ਅੰਤਰੀਵ ਵਿਚ ਫੈਲਦਾ ਹੈ, ਉਸ ਪ੍ਰਕਿਰਿਆ ਵਿਚ ਉਹ ਸਿਨਕਰਾਨਿਕ ਹੁੰਦਾ ਹੈ, ਪਰ ਜਿਵੇਂ ਸੰਕਲਪੀ ਚਿਹਨ ਵਿਕਸਿਤ ਹੋ ਕੇ ਇਸ ਬਿੰਦੂ ਤੇ ਪਹੁੰਚਿਆ ਹੁੰਦਾ ਹੈ, ਉਸ ਦੀ ਪ੍ਰਕਿਰਿਆ ਡਾਇਕਰਾਨਿਕ ਹੁੰਦੀ ਹੈ। ਇਸੇ ਲਈ ਜੇ ਇਸ ਨੂੰ ਵਿਧੀ ਦੀ ਦ੍ਰਿਸ਼ਟੀ ਤੋਂ ਦੇਖਿਆ ਜਾਏ ਜਾਂ ਇਸ ਨੂੰ ਚਿਹਨ-ਸ਼ਾਸਤਰ ਦੇ ਸ਼ਬਦਾਂ ਵਿਚ ਡਾਇਆ-ਸਿਨਕਰਾਨੀ ਵੀ ਆਖਿਆ ਜਾ ਸਕਦਾ ਹੈ, ਪਰ ਸਾਡਾ ਪ੍ਰਯੋਜਨ ਇਨ੍ਹਾਂ ਸਿਧਾਂਤਕ ਗੁੰਝਲਾਂ ਵਿਚ ਪੈਣਾ ਨਹੀਂ । ਅਸੀਂ ੴ ਨੂੰ ਇਕ ਸੰਕਲਪੀ ਚਿਹਨ ਜਾਂ ਅਜਿਹੇ ਇਕ ਮਹਾਂ-ਚਿਹਨ ਦੇ ਤੌਰ 'ਤੇ ਵਿਚਾਰਨਾ ਚਾਹੁੰਦੇ ਹਾਂ, ਜੋ ਕੇਵਲ ਆਪਣੇ ਅਰਥਾਂ ਤਕ ਹੀ ਸੀਮਤ ਨਹੀਂ ਸਗੋਂ ਗੁਰਬਾਣੀ ਵਿਚ ਇਸ ਦਾ ਵਿਸਤ੍ਰਿਤ ਪਾਸਾਰ ਹੈ ਅਤੇ ਸਮੁੱਚੀ ਗੁਰਬਾਣੀ ਨੂੰ ਇਸ ਨਾਲ ਸੰਬੰਧਤ ਹੋਕੇ ਵਿਚਾਰਿਆ ਜਾ ਸਕਦਾ ਹੈ।

ਇਸ ਪ੍ਰਸੰਗ ਵਿਚ ਕੁਝ ਹੋਰ ਸੰਬੰਧਤ ਗੱਲਾਂ ਦਾ ਵਿਸਥਾਰ ਵੀ ਜ਼ਰੂਰੀ ਹੈ।

## ੴ / ਓਅੰਕਾਰ ਬਾਣੀ

ਰਾਮਕਲੀ ਮ:੧ ਓਅੰਕਾਰ ਬਾਣੀ (ਦਖਣੀ ਓਂਕਾਰ) ਵਿਚ ਓਅੰਕਾਰ ਬਾਰੇ ਵਿਸ਼ੇਸ਼ ਤੌਰ 'ਤੇ ਸੰਵਾਦ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਗੁਰੂ ਨਾਨਕ ਦੇਵ ਜਦੋਂ ਆਪਣੀਆਂ ਉਦਾਸੀਆਂ ਸਮੇਂ ਮੱਧ ਭਾਰਤ ਵਿਚ ਓਅੰਕਾਰੇਸ਼੍ਵਰ ਮੰਦਿਰ ਵਿਚ ਗਏ ਤਾਂ ਉਨ੍ਹਾਂ ਦਾ ਉਥੋਂ ਦੇ ਪੰਡਿਤਾਂ ਨਾਲ ਸੰਵਾਦ ਹੋਇਆ। ਇਸ ਮੰਦਿਰ ਵਿਚ ਸ਼ਿਵ ਦੇ ੧੨ ਜੋਤਿਰਲਿੰਗਾਂ ਦੀ ਸਥਾਪਨਾ ਹੈ।[2] ਇਸ ਲਈ ਓਅੰਕਾਰ ਨੂੰ ਵੀ ਸਰਗੁਣ-ਰੂਪ ਵਿਚ ਹੀ ਅਰਾਧਿਆ ਜਾਂਦਾ ਹੈ। ਗੁਰੂ ਨਾਨਕ ਦੇਵ ਓਅੰਕਾਰ ਦੇ ਨਿਰਗੁਣ-ਸੰਕਲਪ ਦਾ ਇਸ ਬਾਣੀ ਵਿਚ ਉਵੇਂ ਸੰਚਾਰ ਕਰਦੇ ਹਨ, ਜਿਵੇਂ ਬਾਕੀ ਬਾਣੀ ਵਿਚ ਹੈ। ਓਅੰਕਾਰ ਤੋਂ ਬ੍ਰਹਮਾ ਦੀ ਉਤਪਤੀ ਹੋਈ ਹੈ। ਉਨ੍ਹਾਂ ਨੇ ਓਅੰਕਾਰ ਵਿਚ ਚਿਤ ਲੀਨ ਕੀਤਾ। ਓਅੰਕਾਰਿ ਆਦਿ ਕਾਲ ਜਿੰਨਾ ਪੁਰਾਣਾ ਹੈ। ਓਅੰਕਾਰਿ

1. Harjeet Singh Gill, **The Semiotics of Conceptual Structures**, P. 130.
2. ਡਾ. ਰਤਨ ਸਿੰਘ ਜੱਗੀ, **ਸਿੱਖ ਧਰਮ ਵਿਸ਼ਵਕੋਸ਼**, ਭਾਗ ਪਹਿਲਾ, ਪੰਨਾ-17.

ਤੋਂ ਹੀ ਵੇਦ ਤੇ ਸ਼ਬਦ ਜਨਮੇ। ਗੁਰਮੁਖਿ ਓਅੰਕਾਰ ਵਲੋਂ ਚੇਤੰਨ ਹੈ। ਇਉਂ ਗੁਰੂ ਨਾਨਕ ਦੇਵ ਓਅੰਕਾਰ ਨੂੰ ਕਿਸੇ ਮਿਥ ਨਾਲ ਨਹੀਂ ਜੋੜਦੇ। ਮਿਥਾਂ ਨੇ ਉਸ ਸੰਕਲਪ 'ਚੋਂ ਜਨਮ ਲਿਆ ਹੈ:-

> ਓਅੰਕਾਰਿ ਬ੍ਰਹਮਾ ਉਤਪਤਿ ॥
> ਓਅੰਕਾਰੁ ਕੀਆ ਜਿਨਿ ਚਿਤਿ ॥
> ਓਅੰਕਾਰਿ ਸੈਲ ਜੁਗ ਭਏ ॥
> ਓਅੰਕਾਰਿ ਬੇਦ ਨਿਰਮਏ ॥
> ਓਅੰਕਾਰਿ ਸਬਦਿ ਉਧਰੇ ॥
> ਓਅੰਕਾਰਿ ਗੁਰਮੁਖਿ ਤਰੇ ॥

(ਰਾਮਕਲੀ ਮ: ੧, ਦਖਣੀ ਓਅੰਕਾਰ, ਪੰ: ੯੨੯-੯੩੦)

ਗੱਲ ਕੇਵਲ ਓਅੰਕਾਰ ਦੀ ਹੀ ਨਹੀਂ ਕੀਤੀ ਗਈ। ਨਾਲ ਹੀ ਸੰਪੂਰਨ ੧ਓ ਦੇ ਸੰਕਲਪ ਦੀ ਕੀਤੀ ਗਈ ਹੈ। ਓਅੰਕਾਰ/ਏਕੰਕਾਰ ਇਥੇ ਇਕੋ ਅਰਥਾਂ ਵਿਚ ਬੱਝੇ ਹੋਏ ਹਨ, ਕਿਉਂਕਿ ਓਅੰਕਾਰ ਦੀ ਗੱਲ ਪਹਿਲਾਂ ਵੀ ਕੀਤੀ ਜਾ ਰਹੀ ਸੀ। ਗੁਰੂ ਨਾਨਕ ਦੇਵ ਉਸਦੇ ਨਿਰਗੁਣ ਸਰੂਪ ਨੂੰ ਸਪਸ਼ਟ ਕਰਦਿਆਂ ਉਸ ਨੂੰ ਏਕੰਕਾਰ ਨਾਲ ਸੰਯੁਕਤ ਕਰ ਦਿੰਦੇ ਹਨ। 'ਏਕੋ ਏਕੁ' ਦੀ ਚੇਤਨਾ ਨਾਲ ਹੰਕਾਰ ਨਹੀਂ ਵਾਪਰਦਾ। ਅੰਦਰ ਬਾਹਰ ਏਕੁ ਦੀ ਪਹਿਚਾਣ ਕਰਕੇ ਜਗਤ ਦੀ ਪਹਿਚਾਣ ਕੀਤੀ ਜਾ ਸਕਦੀ ਹੈ। ਸਾਰੀ ਸ੍ਰਿਸ਼ਟੀ ਵਿਚ ਉਹ ਏਕੁ ਹੀ ਰਮਿਆ ਹੋਇਆ ਹੈ। ਇਉਂ ਓਅੰਕਾਰ/ਏਕੰਕਾਰ ਸੰਯੁਕਤ, ਇਕ ਰੂਪ ਹੋ ਜਾਂਦੇ ਹਨ:-

> ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
> ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
> ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
> ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥

(ਰਾਮਕਲੀ ਮ: ੧, ਦਖਣੀ ਓਅੰਕਾਰ, ਪੰ: ੯੩੦)

੧ (ਏਕੁ) ਨੂੰ ਬਾਰ ਬਾਰ ਪਰਿਭਾਸ਼ਤ ਕੀਤਾ ਗਿਆ ਹੈ। ਸਦਾਚਾਰ, ਸਭਿਆਚਾਰ, ਨੈਤਿਕਤਾ, ਸਹਿਜ, ਅਧਿਆਤਮ, ਗਿਆਨ ਸਚ, ਲਿਵ ਨੂੰ ਉਸ ਏਕੁ-ਚੇਤਨਾ ਨਾਲ ਜੋੜਿਆ ਗਿਆ ਹੈ :-

- ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥
- ਏਕੁ ਅਚਾਰੁ ਰੰਗੁ ਇਕੁ ਰੂਪੁ ॥
- ਏਕੋ ਭਵਰੁ ਭਵੈ ਤਿਹੁ ਲੋਇ ॥
- ਏਕੋ ਬੂਝੈ ਸੂਝੈ ਪਤਿ ਹੋਇ ॥
- ਗੁਰਮੁਖਿ ਏਕੁ ਵਿਰਲਾ ਕੋ ਲਹੈ ॥
- ਇਸੁ ਏਕੇ ਕਾ ਜਾਣੈ ਭੇਉ ॥
- ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥

- ਸਭ ਮਹਿ ਵਰਤੈ ਏਕੋ ਸੋਇ ॥
- ਚੇਤਹਿ ਏਕੁ ਤਹੀ ਸੁਖੁ ਪਾਇ ॥
- ਠਾਕੁਰੁ ਏਕੁ ਸਬਾਈ ਨਾਰਿ ॥
- ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥

ਇਉਂ 'ਏਕੁ' ਉਸ ਓਅੰਕਾਰ ਦੇ ਸਰੂਪ, ਚੇਤਨਾ, ਅਨੁਭਵ ਨੂੰ ਸੰਚਰਿਤ ਕਰਦਾ ਹੈ। 'ਮੂਰਖੁ ਸਬਦੁ ਨ ਚੀਨਈ', 'ਨਾਨਕ ਸੋ ਪੜਿਆ ਸੋ ਪੰਡਿਤ ਬੀਨਾ' ਕਹਿਕੇ ਉਸ ਮਨੁੱਖ ਦੀ ਚੇਤਨਾ ਨੂੰ ੴ ਨਾਲ ਜੋੜਦੇ ਹਨ।

## ੴ / ੳ / ਕੁੰਡਲਿਨੀ

ਤੰਤ੍ਰ-ਸ਼ਾਸਤਰ ਵਿਚ ੳ (ਸ੍ਰੀ) ਦੀ ਧੁਨੀ ਨੂੰ ਜ਼ਮੀਨ (Earth) ਦੇ ਖੇਤਰ ਵਿਚ ਰੱਖਿਆ ਗਿਆ। ਦੇਵਨਾਗਰੀ ਦੇ ਸਾਰੇ ਅੱਖਰ ਤੇ ਧੁਨੀਆਂ ਦੀ ਆਕਾਸ਼, ਹਵਾ, ਅੰਗ, ਪਾਣੀ, ਜ਼ਮੀਨ ਵਿਚ ਵੰਡ ਕਰਕੇ ਇਨ੍ਹਾਂ ਨੂੰ ਦੇਹ ਦੇ ਵੱਖ ਵੱਖ ਹਿੱਸਿਆਂ ਨਾਲ ਸੰਬੰਧਤ ਕੀਤਾ ਗਿਆ। ਇਉਂ ਦੇਹ ਵਿਚ ਸ਼ਕਤੀਆਂ ਦਾ ਇਕ ਤਾਲ ਮੇਲ ਬਣਾਇਆ ਗਿਆ। ਉਨ੍ਹਾਂ ਨੂੰ ਸ਼ਕਤੀ-ਚੱਕਰ ਆਖਿਆ ਗਿਆ ਤੇ ਕੁੰਡਲਿਨੀ-ਯੋਗ ਵਿਚ ਇਨ੍ਹਾਂ ਦੀ ਪਹਿਚਾਣ ਕੀਤੀ ਗਈ। ਆਤਮ ਇਸ ਵਰਣਮਾਲਾ ਦਾ ਹੀ ਕੇਂਦਰ ਹੈ। ਕੁੰਡਲਿਨੀ ਨੂੰ ਜਗਾਉਣਾ ਇਸ ਵਰਣਮਾਲਾ ਦੀਆਂ ਧੁਨੀਆਂ ਨੂੰ ਜਗਾਉਣਾ ਵੀ ਹੈ। ਇਹ ਧੁਨੀਆਂ ਜਾਗਣ ਨਾਲ ਦੇਹ ਦੇ ਉਹ ਅੰਗ ਵੀ ਹਰਕਤ ਵਿਚ ਆਉਂਦੇ ਹਨ। ਇਸੇ ਲਈ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਜਿਸ ਮੰਤਰ ਦਾ ਉਚਾਰਣ ਕੀਤਾ ਜਾ ਰਿਹਾ ਹੈ, ਭਾਵੇਂ ਉਸਦਾ ਉਚਾਰਣ ਹੋਠਾਂ ਰਾਹੀਂ ਹੋ ਰਿਹਾ ਹੈ, ਪਰ ਉਸ ਦੀਆਂ ਧੁਨੀਆਂ ਅੰਦਰਲੇ ਅੰਗਾਂ ਨੂੰ ਵੀ ਜਗਾ ਰਹੀਆਂ ਹਨ। ਮੰਤਰ ਦਾ ਸੰਬੰਧ ਕੇਵਲ ਉਚਾਰ ਨਾਲ ਨਹੀਂ ਸੀ। ਸਗੋਂ ਅਰਥ ਦੇ ਸੰਚਾਰ ਨਾਲ ਵੀ ਸੀ, ਜਿਸ ਸਦਕਾ ਦੂਜਿਆਂ ਨਾਲ ਉਸਦਾ ਤਾਲ ਮੇਲ ਕਾਇਮ ਹੁੰਦਾ ਸੀ। ਇਸ ਨੂੰ ਸ਼ਕਤੀ-ਚੇਤਨਾ ਆਖਿਆ ਜਾਂਦਾ ਸੀ।[3]

3. K.C. Aryan, **The Little Goddesses (Matrikas)**, P. 24-26.




ਹਿੰਦੂ-ਸ਼ਾਸਤਰ 'ਓਮ' ਵਿਚ ਇਸ ਸਾਰੀ ਵਰਣਮਾਲਾ ਤੇ ਧੁਨੀਆਂ ਕੇਂਦ੍ਰਿਤ ਮੰਨਦੇ ਹਨ। ਇਸ ਲਈ ਹਰ ਵਰਣ ਦੀਆਂ ਦੇਵੀਆਂ ਜਾਂ ਦੇਵਤੇ ਹਨ। ਅਸੀਂ ਇਥੇ ਸਾਰੀ ਵਰਣਮਾਲਾ ਨੂੰ ਨਹੀਂ ਵਿਚਾਰ ਰਹੇ। ੴ ਨੂੰ ਵਿਚਾਰ ਰਹੇ ਹਾਂ, ਜਿਸਦਾ ਸੰਕਲਪ ਦਾਰਸ਼ਨਿਕ ਰੂਪ ਵਿਚ ਸਰਗੁਣ ਤੱਕ ਸੀਮਤ ਨਹੀਂ, ਸਗੋਂ ਨਿਰਗੁਣ-ਸੰਕਲਪ ਨਾਲ ਸੰਬੰਧਤ ਹੈ। ੴ ਨੂੰ ਉਨ੍ਹਾਂ ਦੇਵ-ਸ਼ਕਤੀਆਂ ਦੇ ਸੰਕਲਪ ਤੋਂ ਸੁਤੰਤਰ ਕਰ ਦਿੱਤਾ ਗਿਆ ਹੈ। ਓ ਦਾ ਸੰਬੰਧ ਕੇਵਲ ਜ਼ਮੀਨ-ਖੇਤਰ ਨਾਲ ਨਹੀਂ, ਸਗੋਂ ਉਸਦੀ ਜਾਗਰਤਾ ਸਮੁੱਚੇ ਅਨੁਭਵ ਤੇ ਚਿੰਤਨ ਨਾਲ ਸੰਬੰਧਤ ਹੈ। ਇਹ ਧੁਨੀ ਸਮੁੱਚੇ ੴ ਵਿਚ ਕਿਰਿਆਸ਼ੀਲ ਹੈ। ਓ ਨੂੰ ਜ਼ਮੀਨ ਤੋਂ ਚੁੱਕਕੇ ⌒ ਨਾਲ ਸੰਬੰਧਤ ਕਰਕੇ ਸਪੇਸ ਵਿਚ ਵਿਸਤ੍ਰਿਤ ਹੁੰਦੇ ਸਾਰੇ ਵਿਸਮਾਦ ਨਾਲ ਸੰਬੰਧਤ ਕਰ ਦਿੱਤਾ ਗਿਆ ਹੈ। ਇਸਦਾ ਸੰਬੰਧ ਕੇਵਲ ਕੁੰਡਲਿਨੀ ਦੀ ਉਸ ਜਾਗਣ-ਪ੍ਰਕਿਰਿਆ ਨਾਲ ਨਹੀਂ ਰਿਹਾ। ਇਸਦਾ ਨਿਰਗੁਣੀ ਚਿਹਨਿਕੀ-ਸੰਕਲਪ ਬਹੁਤ ਕੁਝ ਵੱਖਰਾ ਸਾਕਾਰ ਕਰ ਰਿਹਾ ਹੈ। ੴ ਵਿਚ ਡਿਜਿਟਲ '੧' ਧੁਨੀ ਵਿਚ ਪਰਵਾਹਤ ਹੋਕੇ ਓ ਨਾਲ ਸੰਬੰਧਤ ਹੁੰਦਿਆਂ ਹੀ ਹੋਰ ਧੁਨੀ-ਵਿਸਥਾਰ ਬਣ ਜਾਂਦਾ ਹੈ ਤੇ ⌒ ਤੱਕ ਪਹੁੰਚਦਿਆਂ ਅਨੰਤ ਧੁਨੀ

ਦਾ ਸਰੂਪ ਧਾਰਨ ਕਰ ਲੈਂਦਾ ਹੈ। ਇਉਂ ਸਮੁੱਚਾ ੴ ਇਕ ਮਹਾਂ-ਧੁਨੀ ਬਣਕੇ ਸਾਡੇ ਅੰਦਰ ਇਕ ਮਹਾਂ-ਅਨੁਭਵ ਦਾ ਸੰਚਾਰ ਕਰਨ ਲਗਦਾ ਹੈ, ਜਿਸ ਨੂੰ ਅਸੀਂ ਵਿਸਮਾਦ ਅਨੁਭਵ ਨਾਲ ਵੀ ਸੰਬੰਧਤ ਕਰਦੇ ਹਾਂ।

**ੴ / ⌒ ਦਾ ਚਿਹਨ**

ੴ ਦੇ ਚਿਹਨੀ-ਸੰਕਲਪ ਨੂੰ ਸੰਪੂਰਨ ਰੂਪ ਵਿਚ ਉਦੋਂ ਤੱਕ ਨਹੀਂ ਸਮਝਿਆ ਜਾ ਸਕਦਾ, ਜਦੋਂ ਤਕ ⌒ ਦੇ ਚਿਹਨ ਨੂੰ ਨਾ ਸਮਝਿਆ ਜਾਵੇ ਓਅੰ ਨੂੰ ਓਅੰਕਾਰ ੴ ਵਿਚ ਵਿਕਸਤ ਕਰਦਿਆਂ ਓਅੰ ਦੀ ˚ ਨੂੰ ⌒ ਵਿਚ ਵਿਕਸਤ ਕਰ ਦਿੱਤਾ ਗਿਆ ਹੈ, ਫੈਲਾ ਦਿੱਤਾ ਗਿਆ ਹੈ। ਇਹ ਵਿਕਾਸ ਜਾਂ ਫੈਲਾ ⌒ ਦੇ ਚਿਹਨ ਸਦਕਾ ਹੈ। ਇਹ ਫੈਲਾ ਸਪੇਸ ਵਿਚ ਹੈ, ਸ਼ੂਨਯ ਵਿਚ ਹੈ। ਸ਼ੂਨਯ /ਸੁੰਨ ਦਾ ਸੰਕਲਪ ਵਿਸ਼ੇਸ਼ ਤੌਰ 'ਤੇ ਬੁੱਧ ਮੱਤ ਨੂੰ ਵਧੇਰੇ ਸਾਹਮਣੇ ਆਇਆ ਸੀ। ਬਾਕੀ ਦਰਸ਼ਨ ਵਿਚ ਵੀ ਵਿਚਾਰਿਆ ਗਿਆ। ਬੋਧੀ ਚਿੰਤਕਾਂ ਨੇ ਇਸ ਨੂੰ ਖਾਸ ਤੌਰ 'ਤੇ ਵਿਚਾਰਿਆ। ਨਾਗਰਜੁਨ ਨੇ 'ਮਧਮਕ-ਕਾਰਿਕਾ' ਵਿਚ ਵਿਸ਼ੇਸ਼ ਤੌਰ 'ਤੇ ਇਸਨੂੰ ਪਰਿਭਾਸ਼ਤ ਕੀਤਾ। "ਸੁੰਨ ਤੱਤ ਅਪਰ ਪ੍ਰਤਖ, ਸ਼ਾਂਤ, ਪ੍ਰਪੰਚ ਦੁਆਰਾ ਅਪ੍ਰਪੰਚਿਤ, ਨਿਰਵਿਕਲਪ ਅਤੇ ਅਨਾਨਾਰਥ ਹੁੰਦਾ ਹੈ", "ਉਹ ਨ ਸਤ ਹੈ, ਨ ਅਸਤ ਹੈ, ਨ ਸਤ ਅਤੇ ਅਸਤ ਦੋਵੇਂ ਹੈ ਅਤੇ ਨ ਇਨ੍ਹਾਂ ਦੋਹਾਂ ਤੋਂ ਭਿੰਨ ਹੈ।" "ਸੁੰਨ ਨਿਰਵਾਣੁ ਦਾ ਸਮਾਨਾਰਥਕ ਵੀ ਵੀ ਹੈ' ਚਿੰਤਕਾਂ ਨੇ ਇਹ ਵੀ ਕਿਹਾ "ਸ਼ਬਦਾਂ ਦੁਆਰਾ ਇਸਦਾ ਉਚਾਰਣ ਅਤੇ ਵਰਣਨ ਨਹੀਂ ਕੀਤਾ ਜਾ ਸਕਦਾ ਸ੍ਵੈ-ਅਨੁਭੂਤੀ ਦੁਆਰਾ ਗਿਆਨੀਆਂ ਨੂੰ ਇਸਦਾ ਅਨੁਭਵ ਹੁੰਦਾ ਹੈ"[4]

ਨਾਗਾਰਜੁਨ ਨੇ ਕੇਵਲ ਆਕਾਸ਼ ਜਾਂ ਸਪੇਸ ਦੇ ਸ਼ੂਨਯ ਦੇ ਤੌਰ 'ਤੇ ਨਹੀਂ ਵਿਚਾਰਿਆ ਸਗੋਂ ਉਸਨੇ ਇਸ ਨੂੰ ਧਰਤ ਜਾਂ ਯਥਾਰਥ/ਅਯਥਾਰਥ ਦੇ ਪ੍ਰਸੰਗ ਵਿਚ ਵੀ ਵਿਚਾਰਿਆ। ਅਸੀਂ ਜੋ ਦੇਖਦੇ ਹਾਂ, ਜੋ ਜਿਉਂਦੇ ਹਾਂ, ਉਸ ਵਿਚ ਸ਼ੂਨਯ ਕਿਵੇਂ ਕੰਮ ਕਰਦਾ ਹੈ ਉਹ ਉਸ ਦੇ ਹੇਠ ਲਿਖੇ ਵਿਚਾਰਾਂ ਤੋਂ ਪ੍ਰਗਟ ਹੁੰਦਾ ਹੈ:-

"ਇਹ ਨਾ ਯਥਾਰਥਵਾਦ ਹੈ, ਨਾ ਆਦਰਸ਼ਵਾਦ ਅਤੇ ਸਤੀਵਾਦ ਤਾਂ ਨਿਸ਼ਚੇ ਹੀ ਨਹੀਂ। ਕਿਸੇ ਚੀਜ਼ ਦੀ ਆਪਣੀ ਹਸਤੀ ਨਹੀਂ ਅਤੇ ਹਰ ਚੀਜ਼ ਉਹ ਕੁਝ ਹੈ ਜੋ ਇਹ ਦੂਜੀਆਂ ਵਸਤਾਂ ਨਾਲ ਸੰਬੰਧਿਤ ਹੋਣ ਵਿਚ ਹੈ ਅਤੇ ਕਿਸੇ ਚੀਜ਼ ਦਾ ਵੀ ਸੁਆਧੀਨ ਅਸਤਿਤਵ ਨਹੀਂ। "ਭਵ: ਸਵਤੰਤਰੋ ਨਾਸਤੀ।" ਇਸ ਤੋਂ ਇਲਾਵਾ, ਕੋਈ ਚੀਜ਼ ਵੀ ਅਖੰਡ ਹੋਂਦ ਨਹੀਂ। ਜਿਹੜੀਆਂ ਚੀਜ਼ਾਂ ਅਸੀਂ ਦੇਖਦੇ ਹਾਂ ਤੇ ਜਿਨ੍ਹਾਂ ਨਾਲ ਸਾਡਾ ਵਾਹ ਪੈਂਦਾ ਹੈ ਉਹ ਸੰਘਟਕਾਂ (ਧਰਮਾਂ) ਤੋਂ ਬਣੀਆਂ ਹੋਈਆਂ ਹਨ। ਪਰ ਇਹਨਾਂ ਮੂਲ ਸੰਘਟਕਾਂ ਦਾ ਵੀ ਨਾ ਕੋਈ ਤੱਤ ਹੈ ਨਾ ਆਪਾ ਅਤੇ ਨਾ ਇਹਨਾਂ ਦੀ ਸਥਿਰਤਾ ਹੈ ਨਾ ਅਸਥਿਰਤਾ। ਸਭ ਵਸਤਾਂ ਪ੍ਰਸਪਰ ਨਿਰਭਰ ਅਤੇ ਸੰਬੰਧਿਤ ਹਨ। ਜੋ ਕੁਝ ਉਹ ਹਨ ਇਸੇ ਪ੍ਰਸਪਰ ਨਿਰਭਰਤਾ ਅਤੇ ਅੰਤਰ-ਸੰਬੰਧਤਾ ਕਾਰਨ ਹੀ ਹਨ। ਸਭਨਾ ਬਸਤਾਂ ਦੀ ਕਾਰਨਬੱਧ ਅਤੇ ਪ੍ਰਤਿਬੰਧਤ ਪ੍ਰਕ੍ਰਿਤੀ ਉਹਨਾਂ

---

4. ਡਾ. ਰਤਨ ਸਿੰਘ ਜੱਗੀ, **ਗੁਰੂ ਗ੍ਰੰਥ ਵਿਸ਼ਵ ਕੋਸ਼** (ਭਾਗ ਪਹਿਲਾ), ਪੰਨਾ-213.

ਦੀ ਪ੍ਰਸਪਰ ਸੰਬੰਧਿਤ ਨਿਰਭਰਤਾ ਤੋਂ ਉਹਨਾਂ ਦਾ ਖ਼ਾਲੀਪਨ, ਜਾਂ ਸੱਖਣਾਪਨ ਉਤਪੰਨ ਹੁੰਦਾ ਹੈ, ਅਰਥਾਤ ਸ਼ੂਨਜਤਾ। ਸਿਰਫ ਏਨਾ ਹੀ ਨਹੀਂ ਕਿ ਹਰ ਚੀਜ਼ ਦੀ ਹੋਂਦ ਇਸ ਪ੍ਰਕਾਰ ਸੰਬੰਧਿਤ ਤੇ ਨਿਸ਼ਚਿਤ ਹੈ, ਸਗੋਂ ਕਿਸੇ ਵੀ ਚੀਜ਼ ਦਾ ਨਿਸਚੇਯੋਗ, ਅਜੁੱਤੀ ਤੇ ਸਥਾਈ ਚਿੱਤਰ ਜਾਂ ਉਸਦੀ ਆਪਣੀ ਕੋਈ ਪ੍ਰਕਿਰਤੀ ਹੀ ਨਹੀਂ। ਕਿਸੇ ਚੀਜ਼ ਦਾ ਆਪਣਾ ਕੋਈ ਅਸਤਿਤਵ ਜਾਂ ਤੱਤ ਨਹੀਂ। ਇਹ ਉਹਨਾਂ ਦਾ ਨਿਸਵੈਭਾਵਯ ਹੈ; ਅਰਥਾਤ ਕੋਈ ਸਵੈਭਾਵ ਨਹੀਂ। ਦੁਨੀਆਂ ਇਕ ਪ੍ਰਵਾਹ ਹੈ, ਵਸਤਾਂ ਨਿਰੰਤਰ ਬਦਲ ਰਹੀਆਂ ਹਨ, ਇਹ ਕਾਰਨ ਦਾ ਵਿਸ਼ਾ ਹਨ ਅਤੇ ਕਾਰਨ ਬਣਦੀਆਂ ਹਨ, ਇਹ ਪ੍ਰਭਾਵ ਪਾਉਂਦੀਆਂ ਹਨ ਅਤੇ ਪ੍ਰਭਾਵਿਤ ਹੁੰਦੀਆਂ ਹਨ ਅਤੇ ਇਹ ਵਜੂਦ ਵਿਚ ਆਉਂਦੀਆਂ ਹਨ ਅਤੇ ਮਿਟ ਜਾਂਦੀਆਂ ਹਨ। ਇਸ ਵਾਸਤੇ ਦੁਨੀਆਂ ਦੀ ਕਿਸੇ ਵਸਤੂ ਦੀ ਅਤੇ ਸਮੁੱਚੇ ਤੌਰ ਤੇ ਦੁਨੀਆਂ ਦੀ ਵੀ ਕੋਈ ਆਪਣੀ ਹੋਂਦ ਨਹੀਂ, ਕੋਈ ਸਵੈ-ਸਾਰ ਨਹੀਂ, ਇਸ ਦੀ ਕੋਈ ਆਪਣੀ ਸਦੀਵੀ ਤੇ ਅਦੁੱਤੀ ਪ੍ਰਕਿਰਤੀ ਨਹੀਂ। ਜਿਹੜੀਆਂ ਵਸਤਾਂ ਪ੍ਰਤਿਬੰਧਤ ਹਨ ਅਤੇ ਜਿਹੜੀਆਂ ਪ੍ਰਸਪਰ ਰੂਪ ਵਿਚ ਆਪਣੀ ਹੋਂਦ ਧਾਰਨ ਕਰਦੀਆਂ ਹਨ ਵਾਸਤਵਿਕ ਨਹੀਂ ਹਨ। ਵਸਤਾਂ ਦੀ ਨਿਰਭਰ ਉਤਪਤੀ ਸਮਵ੍ਰਤੀ (ਆਭਾਸ) ਹੈ। ਸੰਬੰਧ ਦੁਨੀਆਂ ਨੂੰ ਸਥਾਪਤ ਕਰਦੇ ਹਨ, ਪਰ ਸੰਬੰਦ ਦੁਰਬੱਧ ਹਨ। ਸੰਬੰਧ ਸਮਾਨਤਾ ਹੈ ਨਾ ਅੰਤਰ, ਨਾ ਹੀ ਇਸ ਨੂੰ ਤਿਆਗਿਆ ਜਾ ਸਕਦਾ ਹੈ। ਸੰਬੰਧਿਤ ਵਸਤਾਂ ਨਾ ਇਕੱਠੀਆਂ ਹਨ ਅਤੇ ਨਾ ਇਕ ਦੂਜੀ ਤੋਂ ਵੱਖ ਹਨ। ਸਾਡੀਆਂ ਕੋਟੀਆਂ, ਸਾਡੇ ਵਿਚਾਰ ਜਿਨ੍ਹਾਂ ਦੁਆਰਾ ਅਸੀਂ ਕਾਰਜ ਕਰਦੇ ਹਾਂ, ਸਵੈ-ਵਿਰੋਧੀ ਹਨ ਅਤੇ ਵਿਆਖਿਆ ਯੋਗ ਨਹੀਂ। ਇਸ ਵਾਸਤੇ ਇਹ ਵਾਸਤਵਿਕ ਹੋ ਸਕਦੇ ਹਨ, ਪਰ ਇਹ ਯਥਾਰਥਕ ਨਹੀਂ। ਇਸ ਵਾਸਤੇ "ਨਾ ਕੋਈ ਮੌਤ ਹੈ, ਨਾ ਜਨਮ, ਨਾ ਭਿੰਨਤਾ, ਨਾ ਸਥਾਈਤਵ, ਨਾ ਏਕਤਾ, ਨਾ ਅਨੇਕਤਾ, ਨਾ ਆਉਣ, ਨਾ ਜਾਣ।"[5]

ਸ਼ੂਨਜ ਨੂੰ ਕਈ ਅਰਥਾਂ ਵਿਚ ਵਰਤਿਆ ਗਿਆ ਹੈ। ਇਸ ਬਾਰੇ ਖਾਸ ਕਰ ਗੋਰਖ ਬਾਣੀ ਦੇ ਪ੍ਰਸੰਗ ਵਿਚ ਆਖਿਆ ਗਿਆ ਹੈ:-

"ਇਸਦਾ ਪ੍ਰਯੋਗ ਬ੍ਰਹਮ ਰੰਧਰ, ਦੇਸ਼ ਕਾਲ ਪਰਿਛੱਨ ਬ੍ਰਹਮ, ਸੁਖਮਣਾ ਨਾਦ ਅਤੇ ਅਨਾਹਦ ਚੱਕਰ ਲਈ ਵੀ ਹੋਇਆ ਹੈ। ੩ ਸ਼ੂਨਜ ਦਾ ਅਰਥ ਖਾਲੀ, ਸਿਧਰ ਜਾਂ ਕੁਝ ਵੀ ਨਹੀਂ ਤਾਂ ਠੀਕ ਹੈ, ਪਰ ਇਸਦਾ ਭਾਵ ਕਦਾਚਿਤ ਨਹੀਂ ਕਿ ਬ੍ਰਹਮ ਦੀ ਅਣਹੋਂਦ ਹੈ। ਸ਼ੂਨਜ ਤੋਂ ਭਾਵ ਕੇਵਲ ਮਾਦੇ ਅਤੇ ਮਨ ਦੀ ਅਣਹੋਂਦ ਹੈ। ਮਨ ਮਨੁੱਖੀ ਸਰੀਰ ਵਿਚ ਪਵਨ ਦੇ ਆਸਰੇ ਹੀ ਸਥਿਰ ਹੈ। ਪਵਨ ਦਾ ਸਹਾਰਾ ਸੁੰਨ ਬ੍ਰਹਮ ਹੈ ਜਿਸਦਾ ਆਧਾਰ 'ਕਾਰਣ ਬ੍ਰਹਮ' ਹੈ। ਬ੍ਰਹਮ ਦਾ ਗਿਆਨ ਤਾਂ ਕੇਵਲ ਸ੍ਵੈ-ਅਨੁਭੂਤੀ ਨਾਲ ਹੀ ਹੋ ਸਕਦਾ ਹੈ। ਗੋਰਖ ਨਾਥ ਨੇ ਬ੍ਰਹਮ ਦੇ ਰੂਪ ਵਿਚ ਨਾਦ ਅਤੇ ਸ਼ੂਨਜ ਦੀ ਨੇੜੇ ਆਉਂਦੀ ਹੋਈ ਕਲਪਨਾ ਨੂੰ ਅੱਗੇ ਵਧਾਕੇ ਨਾਦ ਨੂੰ ਸ਼ੂਨਜ ਦਾ ਪ੍ਰਯਾਅ ਮੰਨਿਆ ਹੈ।"[6]

---

5. ਕੇ. ਸਚਦਾਨੰਦ ਮੂਰਤੀ, ਨਾਗਾਰਜੁਨ, ਪੰਨਾ-77.
6. ਉਜਾਗਰ ਸਿੰਘ ਸਹਿਗਲ, **ਗੋਰਖ ਬਾਣੀ**, ਪੰ: 6-7.

1. ਅਵਧੂ ਸੁੰਨੇ ਆਵੈ ਸੁੰਨੈ ਜਾਇ
ਸੁੰਨੇ ਸੁਨੇ ਚੀਧਾ ਰਹੇ ਸਮਾਇ।
2. ਸੁੰਨਿ ਕੈ ਪਰਚੈ ਭਯਾ ਸਰੀਰ।
ਸਿਹਚਲ ਜੋਗੀ ਗਹਿਰ ਗੰਭੀਰ।

ਬਾਅਦ ਵਿਚ ਸਿਧਾਂ, ਨਾਥਾਂ ਨੇ ਸੁੰਨ ਨੂੰ ਯੋਗ ਨਾਲ ਜੋੜਿਆ, ਗੁਰਬਾਣੀ ਸ਼ੂਨਯ ਦੇ ਇਨ੍ਹਾਂ ਸੰਕਲਪ ਨੂੰ ਉਸੇ ਰੂਪ ਵਿਚ ਸਵੀਕਾਰ ਨਹੀਂ ਕਰਦੀ। ੑ ਦਾ ਚਿਹਨ ਇਸ ਸ਼ੂਨਯ ਨੂੰ ਤੋੜਦਾ ਹੈ। ਸ਼ੂਨਯ 'ਚ ਫੈਲਦਾ ਹੈ। ਸਪੇਸ 'ਚ ਫੈਲਦਾ ਹੈ। ਇਹ ਵੀ ਕਿਹਾ ਜਾ ਸਕਦਾ ਹੈ, ਕੇਵਲ ਅਰਧ-ਸ਼ੂਨਯ ਵੱਲ ਸੰਕੇਤ ਕਰਦਾ ਹੈ। ਉਸ ਸ਼ੂਨਯ ਵਿਚ ਇਕ ਚਿਹਨ ਦਾ ਉਦੈ ਹੁੰਦਾ ਹੈ। ਇਸ ਲਈ ੧ੴ ਵਿਚ ਇਸ ਨੂੰ ਸੰਯੁਕਤ ਕਰਕੇ ਜਾਂ ੧ੴ ਨੂੰ ਇਸ ਚਿਹਨ ਨਾਲ ਸੰਪੂਰਨ ਕਰਕੇ ਪੂਰਨ ੧ੴ ਦੇ ਸੰਕਲਪ ਨੂੰ ਸਮੁੱਚੀ ਸਪੇਸ ਜਾਂ ਸ਼ੂਨਯ ਵਿਚ ਫੈਲਾ ਦਿੱਤਾ ਗਿਆ ਹੈ। ੧ੴ ਉਸ ਸਾਰੇ ਸ਼ੂਨਯ ਵਿਚ ਮੌਜੂਦ ਹੈ। ਉਸ ਸ਼ੂਨਯ ਵਿਚ ੑ ਦੀ ਗਤੀ ਭਵਿੱਖ ਵੱਲ ਹੈ। ਉਹ ਗਤੀਸ਼ੀਲ ਹੈ। ਇਉਂ ੑ ਦਾ ਚਿਹਨ ਸਪੇਸ ਵਿਚ ਗਤੀਸ਼ੀਲ ਹੁੰਦੇ ਸਮੇਂ ਦਾ ਚਿਹਨ ਵੀ ਬਣਦਾ ਹੈ। ਸਮੁੱਚੇ ੧ੴ ਦਾ ਅਰਥ ਹੋਰ ਵਿਸ਼ਾਲ ਹੋ ਜਾਂਦਾ ਹੈ। ਉਸਦੀ ਦਾਰਸ਼ਨਿਕ-ਸ਼ਕਤੀ ਵਿਸਤ੍ਰਿਤ ਹੋ ਜਾਂਦੀ ਹੈ। ਇਸ ਚਿਹਨ ਦੇ ਸਿਰਜਕ ਗੁਰੂ ਨਾਨਕ ਦੇਵ ਪ੍ਰੰਪਰਕ ਸ਼ੂਨਯ/ਸੁੰਨ ਸੰਕਲਪ ਬਾਰੇ ਪ੍ਰਸ਼ਨ ਖੜ੍ਹਾ ਕਰਦੇ ਹਨ:-

ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥
ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸ ਹੀ ਜੈਸੇ ॥

(ਰਾਮਕਲੀ ਮ: ੧ ਸਿਧ ਗੋਸਟਿ, ਪੰ: ੯੪੩)

ਸ਼ੂਨਯ ਤਾਂ ਅਨਹਦ ਹੈ, ਵਿਸਮਾਦ ਸਿਰਜਦਾ ਹੈ। ਅਨਹਦ ਸ਼ੂਨਯ ਨਹੀਂ ਹੋ ਸਕਦਾ, ਉਹ ਤਾਂ ਉਸੇ ਕਰਤਾ ਦੀ ਸਿਰਜਨਾ ਹੈ। ਸ਼ੂਨਯ ਨੂੰ ਨਿਰੋਲ ਖਾਲੀ ਸਪੇਸ ਜਾਂ ਅਨਿਰਵਤ ਵਾਂਗ ਨਹੀਂ ਰਹਿਣ ਦਿੱਤਾ। ਸਾਰੀ ਸ੍ਰਿਸ਼ਟੀ ਦਾ ਪਸਾਰਾ ਉਸ ਸੁੰਨ 'ਚੋਂ ਹੀ ਹੋਇਆ ਹੈ। ਸਤ ਪਾਤਾਲ, ਦਸ ਅਵਤਾਰ, ਦੇਵ ਦਾਨਵ ਸਭ ਮਿੱਥ-ਪੌਰਾਣ ਇਸ ਸੁੰਨ 'ਚੋਂ ਹੀ ਉਪਜੇ ਹਨ। ਇਉਂ ਗੁਰੂ ਨਾਨਕ ਦੇਵ ਸ਼ੂਨਯ/ਸੁੰਨ ਦੀ ਗੱਲ ਵਧੇਰੇ ਯਥਾਰਥਕ ਹੋਕੇ ਕਰਦੇ ਹਨ:-

ਸੁੰਨਹੁ ਸਪਤ ਪਾਤਾਲ ਉਪਾਏ ॥
ਸੁੰਨਹੁ ਭਵਣ ਰਖੇ ਲਿਵ ਲਾਏ ॥
ਆਪੇ ਕਾਰਣੁ ਕੀਆ ਅਪਰੰਪਰਿ
ਸਭੁ ਤੇਰੋ ਕੀਆ ਕਮਾਇਦਾ ॥
ਸੁੰਨਹੁ ਉਪਜੇ ਦਸ ਅਵਤਾਰਾ ॥
ਸ੍ਰਿਸਟਿ ਉਪਾਇ ਕੀਆ ਪਾਸਾਰਾ ॥
ਦੇਵ ਦਾਨਵ ਗਣ ਗੰਧਰਬ ਸਾਜੇ
ਸਭਿ ਲਿਖਿਆ ਕਰਮ ਕਮਾਇਦਾ ॥

(ਮਾਰੂ ਮ: ੧, ਪੰ: ੧੦੩੮)

ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਨੇ ਇਸ ਸੰਕਲਪ ਦਾ ਹੋਰ ਵਿਸਥਾਰ ਕੀਤਾ:-

ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਰ ਅਪਾਰੀ ॥
ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥
ਪਉਣੁ ਪਾਣੀ ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥
ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥੨॥
ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥
ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥
ਸੁੰਨਹੁ ਸਪਤ ਸਰੋਵਰ ਥਾਪੇ ॥ ਜਿਨਿ ਸਾਜੇ ਵੀਚਾਰੇ ਆਪੇ ॥
ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥
ਸੁੰਨਹੁ ਚੰਦੁ ਸੂਰਜੁ ਗੈਣਾਰੇ ॥ ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥
ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥੫॥
ਸੁੰਨਹੁ ਧਰਤਿ ਅਕਾਸੁ ਉਪਾਏ ॥ ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥
ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥੬॥
ਸੁੰਨਹੁ ਖਾਣੀ ਸੁੰਨਹੁ ਬਾਣੀ ॥ ਸੁੰਨਹੁ ਉਪਜੀ ਸੁੰਨਿ ਸਮਾਣੀ ॥
ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥੭॥
ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥ ਓਪਤਿ ਖਪਤਿ ਸੁਖਾ ਦੁਖ ਦੀਏ ॥
ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ ॥੮॥

(ਮਾਰੂ ਮ: ੧, ਪੰ: ੧੦੩੭-੧੦੩੮)

ੴ ਉਸ ਸੁੰਨ ਵਿਚ ਇਹ ਸਭ ਕੁਝ ਸਥਾਪਤ ਹੋਣ ਦਾ ਚਿਹਨ ਹੈ। ਇਹ ਸ਼ੂਨਯ/ਸੁੰਨ ਦੇ ਪਰੰਪਰਕ ਸੰਕਲਪ ਨੂੰ ਤੋੜਦਾ ਹੈ।

## ੴ ਤੇ ਮੂਲ ਮੰਤਰ ਦਾ ਪੈਰਾਡਾਈਮ

ੴ ਨਾਲ ਮੂਲ ਮੰਤਰ ਦਾ ਆਰੰਭ ਹੁੰਦਾ ਹੈ, ਮੂਲ ਮੰਤਰ ਵਿਚ ਮੰਤਰ ਦਾ ਸੰਕਲਪ ਪ੍ਰੰਪਰਕ ਜਾਂ ਕਰਮ ਕਾਂਡੀ ਨਹੀਂ। ਗੁਰਬਾਣੀ ਦੇ ਸਿਧਾਂਤਕ ਗਿਆਨ ਦੀ ਚੇਤਨਾ ਹੈ। ਗੁਰਪ੍ਰਸਾਦਿ ਤੱਕ ੴ ਸਭਨਾਂ ਸ਼ਬਦਾਂ ਵਿਚ ਸਮਿਲਤ ਹੁੰਦਾ ਜਾਂਦਾ ਹੈ। ਉਨ੍ਹਾਂ ਸ਼ਬਦਾਂ ਦੇ ਅਪਣੇ ਅਰਥ ਵੀ ਹਨ। ਉਹ ਸ਼ਬਦ ਇਕ ਪੂਰਨ ਸੰਕਲਪ ਨੂੰ ਪੇਸ਼ ਕਰਦੇ ਹਨ, ਪਰ ੴ ਜਦੋਂ ਉਨ੍ਹਾਂ ਵਿਚ ਸਮਿਲਤ ਹੋਕੇ ਉਨ੍ਹਾਂ ਸ਼ਬਦਾਂ ਨੂੰ ਅਗਾਂਹ ਤੋਰਦਾ ਹੈ। ਉਹ ਅਗਲੇਰੇ ਸ਼ਬਦਾਂ 'ਚ ਸਮਿਲਤ ਹੁੰਦਾ ਹੈ, ਤਾਂ ਇਹ ਅਰਥ ਪ੍ਰਵਾਹ ਫੈਲਦਾ ਜਾਂਦਾ ਹੈ, ਇਹ ੴ ਦੇ ਮਹਾਂ-ਚਿਹਨ ਦੀ ਸ਼ਕਤੀ ਹੈ।

ਡਾ. ਤਰਲੋਕ ਸਿੰਘ ਕੰਵਲ ਨੇ ਵੀ ਅਜਿਹੀ ਪ੍ਰਕਿਰਿਆ ਬਾਰੇ ਆਖਿਆ ਸੀ :- " 'ਮੂਲ ਮੰਤਰ' ੴ ਤੋਂ ਸ਼ੁਰੂ ਹੋਕੇ 'ਗੁਰਪ੍ਰਸਾਦਿ' ਤਕ ਜਾਂਦਾ ਹੈ। ਇਸ ਵਿਚਲਾ ਹਰ ਪਦ ਭਾਰਤੀ ਅਧਿਆਤਮਤਾ ਦੇ ਅੰਤਰਗਤ ਨਿਸ਼ਚਤ ਹੋਈ ਸਾਰਥਕਤਾ ਨੂੰ ਦ੍ਰਿੜ ਕਰਦਾ ਹੈ,

ਪਰ ਇਸ ਵਿੱਚ ਵਿਧੀ ਅਪਣੀ ਵਿਸ਼ੇਸ਼ ਪ੍ਰਕਾਰ ਦੀ ਹੈ। ਗੁਰੂ ਨਾਨਕ ਨੇ ਇਸ ਵਿਚ ਅਮੂਰਤ ਸਮੂਰਤ ਦੇ ਕਈ ਜੋੜੇ ਬਣਾ ਦਿੱਤੇ ਹਨ। ਪਹਿਲਾ ਜੋੜਾ ਇਕ ਤੇ ਓਅੰਕਾਰ ਦੀ ਸੂਚਨਾ ਦਿੰਦਾ ਹੈ। ਇਸ ਪਦ ਵਿਚ '੧' ਅਮੂਰਤ ਹੈ ਤੇ 'ਓਅੰਕਾਰ' ਸਮੂਰਤ। ਜਿਹੜੀ ਵਿਸ਼ੇਸ਼ ਯੋਜਨਾ ਅਮੂਰਤ ਸਮੂਰਤ ਦੇ ਇਸ ਮੇਲ ਵਿਚ ਕੀਤੀ ਗਈ ਹੈ, ਉਸ ਵਿਚ ਬਹੁ ਉਪਰ ਇਸ ਨੂੰ ਤਰਜੀਹ ਦਿੱਤੀ ਗਈ ਹੈ। ..... ੴ ਵਿਚ ਕਈ ਅਖਰਾਂ ਉਤੇ ਸੁਗਠਨ ਤੇ ਸੂਤਰਣ ਦੀ ਗੱਲ ਹੈ।"[7]

(ਦੇਖੋ ੴ ਦਾ ਸੰਪੂਰਨ ਰੂਪ ਕਰਤਾਰਪੁਰੀ ਬੀੜ ਵਿਚ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਨਿਸਾਣੁ। ਇਹ 'ਪੰਜਾਬੀ ਦੁਨੀਆ' ਗੁਰਮਿਤ ਸਾਹਿਤ ਅੰਕ ਦੇ ਟਾਈਟਲ ਉੱਤੇ ਵੀ ਛਾਪਿਆ ਗਿਆ ਅਤੇ 'ਗਾਥਾ ਸ੍ਰੀ ਆਦਿ ਗ੍ਰੰਥ' ਵਿਚ ਵੀ ਪ੍ਰਕਾਸ਼ਤ ਕੀਤਾ ਗਿਆ।)

7. ਡਾ. ਤਰਲੋਕ ਸਿੰਘ ਕੰਵਰ, ਗੁਰੂ ਨਾਨਕ ਦਾ ਕਾਵਿ-ਸ਼ਾਸਤਰ, ਪੰ: 70.

(ਦੇਖੋ ੴ ਦਾ ਸੰਪੂਰਨ ਰੂਪ ਭਾਈ ਬੰਨੋ ਵਾਲੀ ਬੀੜ ਦੇ ਪਤ੍ਰਾ ੩੭੦ ਉਪਰ ਮਿਲਦਾ ਹੈ, ਕਥਿਤ ਪੰਜਵੀਂ ਪਾਤਸ਼ਾਹੀ ਦਾ ਨੀਸਾਣੁ ਜੋ 'ਗਾਥਾ ਸ੍ਰੀ ਆਦਿ ਗ੍ਰੰਥ' ਵਿਚ ਵੀ ਪ੍ਰਕਾਸ਼ਤ ਕੀਤਾ ਗਿਆ ਹੈ।)

ੴ ਤੋਂ ਪਿੱਛੋਂ ਜਦੋਂ ਅਸੀਂ ਸਤਿਨਾਮ ਪੜ੍ਹਦੇ ਹਾਂ ਤਾਂ ਅਸੀਂ ਜਾਣਦੇ ਹਾਂ ਕਿ ਇਹ ਪਰਮ ਸੱਤਾ ਦੇ ਸੱਚ, ਉਸਦੇ ਅਮੂਰਤ-ਅਨੁਭਵੀ ਨਾਮ ਨੂੰ ਇਕ ਸੰਯੁਕਤ ਸ਼ਬਦ ਸਤਿਨਾਮ ਦੇ ਰੂਪ ਵਿਚ ਪੇਸ਼ ਕਰਦਾ ਹੈ। ਪਰ ਜਿਸ ਪਰਿਪੇਖ ਵਿਚ ਅਸੀਂ ੴ ਨੂੰ ਵਿਚਾਰ ਆਏ ਹਾਂ, ਉਹ ਸਭ ਕੁਝ ਹੁਣ ਸਤਿਨਾਮ ਵਿਚ ਸ਼ਾਮਲ ਹੈ। ਉਹ ਪਰਮ ਸੱਤਾ ਉਸ ਰੂਪ ਵਿਚ। ਉਹ ਸਦਾ ਸਦਾ ਵਿਦਮਾਨ ਹੈ। ਸਤਿ/ਸੱਚ ਦੋਨਾਂ ਸ਼ਬਦਾਂ ਦੀ ਵਰਤੋਂ ਗੁਰਬਾਣੀ ਵਿਚ ਮੌਜੂਦ ਹੈ। ੴ ਉਨ੍ਹਾਂ ਦਾ ਅਵਚੇਤਨ ਹੈ। ਉਨ੍ਹਾਂ ਵਿਚ ਸਮਾਇਆ ਹੋਇਆ ਹੈ:-

1. ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

(ਜਪੁ, ਪੰ: ੧)

2. ਆਪਿ ਸਤਿ ਕੀਆ ਸਭੁ ਸਤਿ ॥
ਤਿਸੁ ਪ੍ਰਭ ਤੇ ਸਗਲੀ ਉਤਪਤਿ ॥

(ਗਉੜੀ ਸੁਖਮਨੀ ਮ: ੫, ਪੰ: ੨੯੪)

'ਨਾਮ' ਦਾ ਜਦੋਂ ਵੀ ਜ਼ਿਕਰ ਆਉਂਦਾ ਹੈ, ਉਪ੍ਰੋਕਤ ਪ੍ਰਕਿਰਿਆ ਸਾਡੇ ਅਵਚੇਤਨ ਵਿਚ ਹੁੰਦੀ ਹੈ:-

**ਸਤਿਨਾਮ** ਜਾਂ ਨਾਮ ਦਾ ਵਰਨਣ ਗੁਰਬਾਣੀ ਵਿਚ ਸਭ ਤੋਂ ਵੱਧ ਕੀਤਾ ਗਿਆ ਹੈ। ਜਿਥੇ ਵੀ ਨਾਮ ਦਾ ਜ਼ਿਕਰ ਹੈ, ਉਸ ਦਾ ਸੰਬੰਧ ਸਤਿਨਾਮ ਨਾਲ ਵੀ ਹੈ। ਜਿਸ ਵਿਚ ੴ ਰਮਿਆ ਹੋਇਆ ਹੈ। ਅਸੀਂ ਕੁਝ ਹੋਰ ਉਦਾਹਰਣਾਂ ਰਾਹੀਂ ਇਸ ਗੱਲ ਨੂੰ ਸਪਸ਼ਟ ਕਰ ਸਕਦੇ ਹਾਂ:-

ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ਸਤਿ ਨਾਮੁ ਤੇਰਾ ਪਰਾ ਪੂਰਬਲਾ ॥

(ਮਾਰੂ ਮ: ੫, ਪੰ: ੧੦੮੩)

ਸਤਿ ਨਾਮੁ ਪ੍ਰਭ ਕਾ ਸੁਖਦਾਈ ॥
ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥

(ਗਉੜੀ ਸੁਖਮਨੀ ਮ: ੫, ਪੰ: ੨੮੪)

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥

(ਜਪੁਜੀ, ਪੰ: ੮)

ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ ॥
ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ ॥
ਹਉ ਤਿਸੁ ਵਿਟਹੁ ਚਉ ਖੰਨੀਐ ਮੈ ਨਾਮ ਕਰੇ ਪਰਗਾਸੁ ॥੧॥
ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥
ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ॥੧॥ ਰਹਾਉ॥
ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥
ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ ॥੨॥

(ਸਿਰੀ ਮ: ੫, ਪੰ: ੪੦)

ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥ ਸਚੁ ਨਾਮੁ ਹਰਿ ਹਿਰਦੈ ਵਸਾਈ ॥
ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ ॥੮॥

ਨਾਮੁ ਅਮੋਲਕੁ ਅਗਮ ਅਪਾਰਾ ॥ ਨਾ ਕੋ ਹੋਆ ਤੋਲਣਹਾਰਾ ॥
ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ ॥੯॥

(ਮਾਰੂ ਮ: ੩, ਪੰ: ੧੦੬੨)

ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥
ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥
ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥
ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥
ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥ ॥

(ਗਉੜੀ ਸੁਖਮਨੀ ਮ: ੫, ਪੰ: ੨੮੪)

ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥
ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥੧॥
ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥ ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥
ਨਾਮੁ ਹਮਾਰੈ ਮਜਨ ਇਸਨਾਨੁ ॥ ਨਾਮੁ ਹਮਾਰੈ ਪੂਰਨ ਦਾਨੁ ॥
ਨਾਮੁ ਲੈਤ ਤੇ ਸਗਲ ਪਵੀਤ ॥ ਨਾਮੁ ਜਪਤ ਮੇਰੇ ਭਾਈ ਮੀਤ ॥੨॥
ਨਾਮੁ ਹਮਾਰੈ ਸਉਣ ਸੰਜੋਗ ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥
ਨਾਮੁ ਹਮਾਰੈ ਸਗਲ ਆਚਾਰ ॥ ਨਾਮੁ ਹਮਾਰੈ ਨਿਰਮਲ ਬਿਉਹਾਰ ॥੩॥
ਜਾ ਕੈ ਮਨਿ ਵਸਿਆ ਪ੍ਰਭੁ ਏਕੁ ॥ ਸਗਲ ਜਨਾ ਕੀ ਹਰਿ ਹਰਿ ਟੇਕ ॥
ਮਨਿ ਤਨਿ ਨਾਨਕ ਹਰਿ ਗੁਣ ਗਾਉ ॥ ਸਾਧਸੰਗਿ ਜਿਸੁ ਦੇਵੈ ਨਾਉ ॥੩॥

(ਭੈਰਉ ਮ: ੫, ਪੰ: ੧੧੪੫-੧੧੪੬)

ਨਾਮੁ ਹਮਾਰੈ ਅੰਤਰਜਾਮੀ ॥ ਨਾਮੁ ਹਮਾਰੈ ਆਵੈ ਕਾਮੀ ॥
ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥੧॥
ਨਾਮੁ ਰਤਨੁ ਮੇਰੈ ਭੰਡਾਰ ॥ ਅਗਮ ਅਮੋਲਾ ਅਪਰ ਅਪਾਰ ॥੧॥ ਰਹਾਉ ॥
ਨਾਮੁ ਹਮਾਰੈ ਨਿਹਚਲ ਧਨੀ ॥ ਨਾਮ ਕੀ ਮਹਿਮਾ ਸਭ ਮਹਿ ਬਨੀ ॥
ਨਾਮੁ ਹਮਾਰੈ ਪੂਰਾ ਸਾਹੁ ॥ ਨਾਮੁ ਹਮਾਰੈ ਬੇਪਰਵਾਹੁ ॥੨॥
ਨਾਮੁ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ ॥
ਨਾਮੁ ਨ ਵਿਸਰੈ ਸੰਤ ਪ੍ਰਸਾਦਿ ॥ ਨਾਮੁ ਲੈਤ ਅਨਹਦ ਪੂਰੇ ਨਾਦ ॥੩॥
ਪ੍ਰਭ ਕਿਰਪਾ ਤੇ ਨਾਮੁ ਨਉ ਨਿਧਿ ਪਾਈ ॥ ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ ॥
ਧਨਵੰਤੇ ਸੇਈ ਪਰਧਾਨ ॥ ਨਾਨਕ ਜਾ ਕੈ ਨਾਮੁ ਨਿਧਾਨ ॥੩॥

(ਭੈਰਉ ਮ: ੫, ਪੰ: ੧੧੪੪)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਤਿਨਾਮ' ਸੰਯੁਕਤ ਰੂਪ ਵਿਚ ਮੂਲ ਮੰਤਰ ਤੋਂ ਬਿਨਾਂ ਹੋਰ ਥਾਵਾਂ ਤੇ ਵੀ ਹੈ ਤੇ ਉਦੋਂ ਵੀਂ 'ਸਤਿਨਾਮ' ਜਿਸ ਰੂਪ ਵਿਚ ਮੂਲ ਮੰਤ੍ਰ ਵਿਚ ਆਇਆ ਹੈ,

ੴ ਨਾਲ ਵੀ ਸੰਯੁਕਤ ਹੈ, ਹੋਰ ਥਾਵਾਂ ਤੇ ਵੀ ਸਤਿਨਾਮ ਉਸ ਪਰਿਭਾਸ਼ਤ ਰੂਪ ਵਿਚ ਮੌਜੂਦ ਹੈ।

ੴ ਸਾਰੇ ਮੂਲ ਮੰਤਰ ਅਤੇ ਗੁਰਬਾਣੀ ਵਿਚ ਪਰਵਾਹਤ ਹੈ, ਗੁਰਬਾਣੀ ਦੇ ਅੰਗ ਸੰਗ ਹੈ, ਉਸਦਾ ਅਵਚੇਤਨ ਹੈ, ਉਸਦੀ ਵਿਧੀ ਇੱਥੇ ਸਪੱਸ਼ਟ ਹੋ ਜਾਂਦੀ ਹੈ। ੴ ਦਾ ਚਿਹਨੀ-ਸੰਕਲਪ ਇਉਂ ਇਕਾਖਰ ਦੇ ਰੂਪ ਵਿਚ ਕੇਵਲ ਇਕ ਥਾਂ ਤੇ ਸਥਿਰ ਨਹੀਂ, ਉਹ ਅਮੂਰਤ ਰੂਪ ਵਿਚ ਬਾਕੀ ਸ਼ਬਦਾਂ ਦੇ ਅੰਦਰ ਪਰਵਾਹਤ ਹੈ। ਉਨ੍ਹਾਂ ਦੇ ਨਿਰਗੁਣੀ ਸਰੂਪ ਅਤੇ ਅਰਥਾਂ ਨੂੰ ਬਣਾ ਰਿਹਾ ਹੈ।

ਇਉਂ ਹੀ ਅਗੇਰੇ **'ਕਰਤਾ ਪੁਰਖ'** ਦਾ ਅਧਿਐਨ ਕੀਤਾ ਜਾ ਸਕਦਾ ਹੈ। ਹੁਣ ੴ + ਸਤਿਨਾਮ ਇਸ ਸ਼ਬਦ ਵਿਚ ਪਰਵਾਹਤ ਹੋ ਗਏ ਹਨ, ਕਿਉਂਕਿ ਮੂਲ ਮੰਤਰ ਵਿਚ ਇਹ ਪੈਰਾਡਾਈਮ 'ਗੁਰਪ੍ਰਸਾਦਿ' ਤੱਕ ਬਣਦਾ ਜਾਣਾ ਹੈ, ਇਸ ਲਈ ਇਹ ਪ੍ਰਕਿਰਿਆ ਫੈਲਦੀ ਜਾਣੀ ਹੈ ਤੇ ਇਸ ਪ੍ਰਕਿਰਿਆ ਨਾਲ ਸੰਬੰਧਤ ਹੋਕੇ ਸਾਰੀ ਗੁਰਬਾਣੀ ਨੂੰ ਪੜ੍ਹਿਆ ਤੇ ਸਮਝਿਆ ਜਾ ਸਕਦਾ ਹੈ। ੴ ਨੂੰ ਇਸੇ ਲਈ ਗੁਰਬਾਣੀ ਦੀ ਪ੍ਰਮੁੱਖ ਸ਼ਕਤੀ ਆਖਿਆ ਜਾਂਦਾ ਹੈ।

'ਕਰਤਾ ਪੁਰਖ' ਵੀ ਉਸ ਪਰਮ ਸੱਤਾ ਲਈ ਹੈ, ਪਰ ਇਸ ਨੂੰ ਜਿਵੇਂ ਇਥੇ ਪਰਿਭਾਸ਼ਤ ਕੀਤਾ ਜਾ ਰਿਹਾ ਹੈ, ਉਸੇ ਤਰ੍ਹਾਂ ਜਿਵੇਂ ਉਸਦੇ ਸਰੂਪ ਨੂੰ ੴ + ਸਤਿਨਾਮ ਵਿਚ ਵਿਕਸਤ ਕਰ ਲਿਆ ਗਿਆ ਹੈ। ਉਨ੍ਹਾਂ ਅਰਥਾਂ ਨੂੰ ਗ੍ਰਹਿਣ ਕਰਦਿਆਂ ਹੀ ਇਥੇ ਰਿਗਵੇਦ ਤੋਂ ਬਣੇ ਪੁਰਸ਼ ਦੇ ਸੰਕਲਪ ਜਾਂ ਸਾਂਖਯ ਵਿਚ ਜਿਵੇਂ ਪੁਰਸ਼ ਤੇ ਪ੍ਰਕਿਰਤੀ ਦਾ ਸੰਕਲਪ ਸਾਹਮਣੇ ਆਇਆ ਉਸਦਾ ਉਤਰ ਵੀ ਦੇ ਦਿੱਤਾ ਗਿਆ ਹੈ। ਕਰਤਾ ਹੀ ਪੁਰਸ਼, ਸਿਰਜਣਹਾਰ ਹੈ। ਪੁਰਸ਼ ਲਿੰਗ ਜਾਂ ਪੁਲਿੰਗ ਨਹੀਂ, ਸਿਰਜਣਾ ਦਾ ਸੰਕਲਪ ਹੈ। ਨਾਥ ਪ੍ਰੰਪਰਾ ਵਿਚ ਵੀ 'ਪੁਰਸ਼' ਨੂੰ ਪਰਿਭਾਸ਼ਤ ਕੀਤਾ ਗਿਆ। ਸਾਂਖ ਦਾ ਸੰਕਲਪ ਉਨ੍ਹਾਂ ਦੇ ਧਿਆਨ ਵਿਚ ਵੀ ਸੀ। ਗੋਰਖ ਬਾਣੀ ਵਿਚ ਪੁਰਸ਼ ਨੂੰ ਜਿਵੇਂ ਪਰਿਭਾਸ਼ਤ ਕੀਤਾ ਗਿਆ :-

"ਗੋਰਖਨਾਥ ਦੇ ਸਾਹਮਣੇ ਵਿਰਾਟ ਸਰੂਪ ਦਾ ਚਿਤ੍ਰਣ ਪੁਰਸ਼ ਰੂਪ ਵਿਚ ਕੀਤਾ ਹੈ। ਉਸਨੇ ਸਾਂਖ ਮੱਤ ਦੇ ਪ੍ਰਕਿਰਤੀ ਅਤੇ ਪੁਰਸ਼ ਦੇ ਮੂਲ ਤੱਤਾਂ ਵਿਚੋਂ ਪੁਰਸ਼ ਨੂੰ ਹੀ ਬ੍ਰਹਿਮੰਡ ਦਾ ਕਰਤਾ ਮੰਨਿਆ ਹੈ। ਉਸਨੇ ਸਾਧਾਂ ਨੂੰ ਹਰ ਸਮੇਂ ਅਲਖ ਪੁਰਸ਼ ਦਾ ਧਿਆਨ ਧਰਨ ਲਈ ਕਿਹਾ ਹੈ। ਉਸਦੀ ਪ੍ਰਾਪਤੀ ਗਿਆਨ ਅਤੇ ਸੰਜਮ ਰਾਹੀਂ 'ਸਰੀਰ ਵਿਚ ਹੀ ਸੰਭਵ ਹੈ।"[8]

> ਅਲਖ ਪੁਰਖ ਮੇਰੀ ਦਿਸ਼ਟੀ ਸਮਾਨਾ
> ਸੰਸਾ ਗਯਾ ਅਪੂਠਾ।
> ਜਬਲਗ ਪੁਰਖਾ ਤਨ ਮਨ ਨਹੀਂ ਨਿਪਜੈ
> ਕਥੈਂ ਬਦੇਂ ਸਾਬ ਝੂਠਾ।

'ਕਰਤਾਪੁਰਖ' ਦੇ ਸੰਕਲਪ ਵਿਚ ਉਹ ਸਦਾ ਸਦਾ ਸਦਾ ਵਿਦਮਾਨ ਸਤਿ ਤੇ ਵਿਸਮਾਦ ਦਾ ਸੰਚਾਰ ਕਰਦਾ, ਸਮੁੱਚੇ ਬ੍ਰਹਿਮੰਡ 'ਚ ਫੈਲਿਆ ੴ ਹੈ, ਇਉਂ 'ਕਰਤਾ ਪੁਰਖ' ਉਸ

8. ਉਜਾਗਰ ਸਿੰਘ ਸਹਿਗਲ, ਗੋਰਖ ਬਾਣੀ, ਪੰ: 8.

ਵਿਸਮਾਦ ਨਾਲ ਸੰਬੰਧਤ ਹੈ। 'ਕਰਤਾ ਪੁਰਖ' ਸ਼ਬਦ ਵੀ ਕੇਵਲ ਮੂਲ ਮੰਤਰ ਤਕ ਸੀਮਤ ਨਹੀਂ, ਸਗੋਂ ਗੁਰਬਾਣੀ ਵਿਚ ਜਦੋਂ ਵੀ ਇਸਦਾ ਸੰਚਾਰ ਹੁੰਦਾ ਹੈ, ਉਦੋਂ ਅਸੀਂ ਇਸੇ ਪ੍ਰਕਿਰਿਆ ਨਾਲ ਜੁੜਦੇ ਹਨ:-

ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥

(ਵਾਰ ਮਾਝ, ਮ: ੧, ਪੰ: ੧੩੮)

ਕਈ ਥਾਂ 'ਕਰਤਾ ਪੁਰਖੁ' ਨੂੰ 'ਆਦਿ ਪੁਰਖੁ' ਵੀ ਆਖਿਆ ਗਿਆ ਹੈ। ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥(ਆਸਾ ਮਹਲਾ ੪, ਪੰ: ੪੪੮) ਉਹ 'ਪੁਰਖ' ਸੰਸਾਰ ਦੀ ਇਸ ਸਿਰਜਣਾ ਤੋਂ ਵੀ ਪਹਿਲਾਂ ਹੈ। ਕਈ ਵਾਰ 'ਪੁਰਖ' ਸ਼ਬਦ ਨੂੰ 'ਆਦਿ' ਜਾਂ 'ਕਰਤਾ' ਕਹਿਣ ਤੋਂ ਬਿਨਾਂ ਵੀ 'ਸਿਰਜਨਹਾਰ' ਦੇ ਤੌਰ 'ਤੇ ਉਸੇ ਰੂਪ ਵਿਚ ਸਿਮਰਿਆ ਜਾਂਦਾ ਹੈ ਤੇ 'ਏਕੰਕਾਰ' ਨਾਲ ਕਥਿਤ ਰੂਪ ਵਿਚ ਸਿੱਧੇ ਤੌਰ 'ਤੇ ਸੰਬੰਧਤ ਕੀਤਾ ਜਾਂਦਾ ਹੈ:-

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥

(ਗਉੜੀ ਸੁਖਮਨੀ ਮ: ੫, ਪੰ: ੨੯੬)

੧ਓ ਦੀ ਅਵਸਥਾ ਵਾਲਾ 'ਕਰਤਾਪੁਰਖ' ਕਿਵੇਂ ਪੁਰਖ ਜਾਂ ਨਾਰ ਦੀ ਲਿੰਗ-ਵੰਡ ਵਿਚ ਨਹੀਂ ਵੰਡਿਆ ਜਾ ਸਕਦਾ। ਉਸ ਨੂੰ ਗੁਰਬਾਣੀ ਵਿਚ 'ਜੋਗੀ' ਦੇ ਮੈਟਾਫ਼ਰ ਰਾਹੀਂ ਵੀ ਪੇਸ਼ ਕੀਤਾ ਗਿਆ ਹੈ:-

ਸੁੰਨ ਮੰਡਲ ਇਕੁ ਜੋਗੀ ਬੈਸੇ ॥
ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥
ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥
ਸੁਰਿ ਨਰ ਨਾਥ ਸਚੇ ਸਰਣਾਈ ॥

(ਧਨਾਸਰੀ ਮ: ੧, ਪੰ: ੬੮੫)

'ਨਿਰਭਉ' ਕਹਿਣ ਸਮੇਂ ਉਸੇ ਪ੍ਰਕਿਰਿਆ ਵਿਚ '੧ਓ + ਸਤਿਨਾਮ + ਕਰਤਾਪੁਰਖ' ਸੰਯੁਕਤ ਰੂਪ ਵਿਚ ਇਸ ਸ਼ਬਦ ਵਿਚ ਸ਼ਾਮਲ ਹਨ। ਉਹ ਪਰਮ ਸੱਤਾ ਨਿਰਭਉ ਹੈ। ਭਉ ਜਾਂ ਭੈ ਦਾ ਉਲੇਖ ਉਪਨਿਸ਼ਦਾਂ ਤੇ ਇਸਲਾਮੀ ਲਿਖਤਾਂ ਵਿਚ ਵੀ ਹੋਇਆ ਹੈ, ਪਰ ਗੁਰਬਾਣੀ ਦਾ ਸੰਕਲਪ ਉਨ੍ਹਾਂ ਤੋਂ ਭਿੰਨ ਹੈ। ਨਾ ਹੀ ਗੁਰਬਾਣੀ ਵਿਚ 'ਹੁਕਮ' ਦਾ ਸੰਕਲਪ ਉਸ ਭੈ ਵਾਲਾ ਹੈ। ਭੈ ਤੇ ਭਉ ਵਿਚ ਅੰਤਰ ਹੈ। ਭੈ ਤਾਂ ਉਸ ਪਰਮ ਸ਼ਕਤੀ ਦਾ 'ਹੁਕਮ' ਜਾਂ ਬ੍ਰਹਿਮੰਡ ਦਾ ਸੰਚਾਲਕ ਨਿਯਮ ਹੈ:-

ਭੈ ਵਿਚਿ ਪਵਣੁ ਵਹੈ ਸਦਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ॥

ਭੈ ਵਿਚਿ ਅਗਨਿ ਕਢੈ ਵੇਗਾਰਿ ॥
ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥
ਭੈ ਵਿਚਿ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥
ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥
ਭੈ ਵਿਚਿ ਆਡਾਣੇ ਆਕਾਸ ॥
ਭੈ ਵਿਚਿ ਜੋਧ ਮਹਾਬਲ ਸੂਰ ॥
ਭੈ ਵਿਚਿ ਆਵਹਿ ਜਾਵਹਿ ਪੂਰ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥

(ਆਸਾ ਮ: ੧, ਪੰ: ੪੬੪)

ਜੋ ਪਰਮ ਸੱਤਾ ੴ ਨਾਲ ਸੰਬੰਧਤ ਹੈ, ਉਹ ਕਿਸੇ ਵੀ ਭਉ ਤੋਂ ਸੁਤੰਤਰ ਹੈ। ਇਸ ਸ਼ਬਦ ਵਿਚ ਕੁਝ ਹੋਰ ਸੰਕੇਤ ਵੀ ਪਏ ਹਨ। ਗੁਰੂ ਨਾਨਕ ਦੇਵ ਦੇ ਸਮੇਂ ਵਿਚ ਸਮਾਜਕ ਤੇ ਰਾਜਨੀਤਕ ਭੈ ਦਾ ਵੀ ਵਾਤਾਵਰਣ ਸੀ। ਉਹ ਉਸ ਪਰਮ ਸੱਤਾ ਦਾ ਸੰਕਲਪ ਦਿੰਦੇ ਹਨ ਜੋ ਨਾ ਕਿਸੇ ਨੂੰ ਭਉ ਦਿੰਦੀ ਹੈ, ਨਾ ਲੈਂਦੀ ਹੈ। ਭਉ-ਮੁਕਤ ਹੈ। ਮਨੁੱਖ ਨੂੰ ਅਜਿਹੀ ਪਰਮ ਸੱਤਾ ਦਾ ਵਿਸ਼ਵਾਸ ਸਿਰਜਦਾ ਉਹ ਮਨੁੱਖ ਨੂੰ ਵੀ ਭਉ-ਹੀਣ ਕਰਦੇ ਹਨ। ਉਹ ਇਕ ਨਵੇਂ ਮਨੁੱਖ ਦੀ ਉਸਾਰੀ ਵੀ ਕਰ ਰਹੇ ਹਨ, ਜਿਸਨੇ ਉਸ ਭਉ ਦੇਣ ਵਾਲੀਆਂ ਸ਼ਕਤੀਆਂ ਅਤੇ ਸੱਤਾ ਦੇ ਖਿਲਾਫ ਅਧਿਆਤਮਕ ਅਤੇ ਰਾਜਸੀ ਰੂਪ ਵਿਚ ਜੂਝਣਾ ਹੈ। ਉਹ ਸਮਾਜ ਦੀ ਮਾਨਸਿਕਤਾ ਬਦਲ ਰਹੇ ਹਨ। ੴ ਦੀ ਅਵਸਥਾ ਨਾਲ ਸੰਬੰਧਤ ਵਿਸ਼ਵਾਸ ਭਉ-ਯੁਕਤ ਕਿਵੇਂ ਹੋ ਸਕਦਾ ਹੈ। ਉਹ ਨਿਰਭਉ ਨਿਰੰਕਾਰ ਦੇ ਸੰਕਲਪ ਨੂੰ ਸਭ ਮਿਥਕ ਕਹਾਣੀਆਂ, ਵੇਦ-ਵਿਚਾਰਾਂ ਤੋਂ ਪਰਮ ਮੰਨਦੇ ਹਨ:-

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥
ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥

(ਵਾਰ ਆਸਾ, ਮ: ੧, ਪੰ: ੪੬੪)

ਅਜਿਹੇ ਸੰਕਲਪ ਨਾਲ ਸੰਬੰਧਤ ਹੋਕੇ 'ਨਿਰਭਉ' ਕੇਵਲ ਇਕ ਵਿਸ਼ੇਸ਼ਣ ਹੀ ਨਹੀਂ ਰਹਿੰਦਾ, ਸਗੋਂ 'ਸਤਿਨਾਮ', 'ਕਰਤਾਪੁਰਖ' ਨਾਲ ਨਾਮ ਰੂਪੀ ਹੋ ਜਾਂਦਾ ਹੈ। ਇਕ ਨਵੇਂ ਅਨੁਭਵ ਤੇ ਚੇਤਨਾ ਨਾਲ ਸੰਬੰਧਤ ਹੋ ਜਾਂਦਾ ਹੈ। ਭੈ, ਭਉ, ਨਿਰਭਉ ਦੀ ਸੰਯੁਕਤ ਚੇਤਨਾ ਗੁਰਬਾਣੀ ਵਿਚ ਬਹੁਤ ਧਿਆਨ ਯੋਗ ਹੈ। ਮੂਲ ੴ ਚੇਤਨਾ ਨੂੰ ਸਿਰਜ ਦਿੰਦਾ ਹੈ:-

1. ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ
ਤਿਨ ਕਾ ਭਉ ਸਭੁ ਗਵਾਸੀ॥ (ਆਸਾ ਮ: ੪, ਪੰ: ੩੪੮)

2. ਨਿਰਭਉ ਜਪੈ ਸਗਲ ਭਉ ਮਿਟੈ ॥
ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥

(ਗਉੜੀ ਸੁਖਮਨੀ ਮ: ੫, ਪੰ: ੨੬੩)

3. ਮਨ ਰੇ ਸਚੁ ਮਿਲੈ ਭਉ ਜਾਇ ॥
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥ ਰਹਾਉ ॥

(ਸਿਰੀ ਮ: ੧, ਪੰ: ੧੮)

4. ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ
ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ ॥
ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ
ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥੩॥

(ਬਿਹਾਗੜਾ ਮ: ੪, ਪੰ: ੫੪੦-੫੪੧)

5. ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥
ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥੧॥
ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥
ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥

(ਵਾਰ ਮਾਝ, ਮ: ੩, ਪੰ: ੧੪੯)

6. ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ ॥
ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥
ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ ॥
ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ ॥
ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥
ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ ॥੨੨॥

(ਮਲਾਰ ਵਾਰ, ਮ: ੧, ਪੰ: ੧੨੮੮)

7. ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥
ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ ॥
ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ ॥
ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ ॥
ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ॥
ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ ॥

ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ ॥੧॥

(ਗੁਜਰੀ ਵਾਰ, ਮ: ੩, ਪੰ: ੫੧੬)

ਅਸੀਂ ੴ ਤੋਂ ਲੈ ਕੇ ਗੁਰਪ੍ਰਸਾਦਿ ਤੱਕ ਦੇ ਮੂਲ ਮੰਤਰ ਦੇ ਉਸਰਦੇ ਪੈਰਾਡਾਈਮ ਨੂੰ ਦੇਖਦੇ ਹਾਂ। ਇਸੇ ਲਈ ਕਈ ਵਾਰ ਕੋਈ ਸ਼ਬਦ ਪੈਰਾਡਾਈਮ ਦੇ ਅਗਲੇਰੇ ਸ਼ਬਦਾਂ ਵੱਲ ਵੀ ਸਹਿਜੇ ਹੀ ਸੰਕੇਤ ਕਰ ਸਕਦਾ ਹੈ। ਜਿਵੇਂ ਉਪ੍ਰੋਕਤ ਸਤਰਾਂ ਵਿਚ 'ਪ੍ਰਭ ਕ੍ਰਿਪਾ' ਨੇ 'ਗੁਰਪ੍ਰਸਾਦਿ' ਵੱਲ ਸੰਕੇਤ ਕਰ ਦਿੱਤਾ ਹੈ। ਜਾਂ ਜਿਵੇਂ ਹੇਠ ਲਿਖੀਆਂ ਸਤਰਾਂ:-

ਨਿਰਭਉ ਸੋ ਸਿਰਿ ਨਾਹੀ ਲੇਖਾ ॥
ਆਪਿ ਅਲੇਖੁ ਕੁਦਰਤਿ ਹੈ ਦੇਖਾ ॥
ਆਪਿ ਅਤੀਤੁ ਅਜੋਨੀ ਸੰਭਉ
ਨਾਨਕ ਗੁਰਮਤਿ ਸੋ ਪਾਇਆ ॥

(ਮਾਰੂ ਮ: ੧, ਪੰ: ੧੦੪੨)

ਇੱਥੇ ਸਹਿਜੇ ਹੀ 'ਅਜੂਨੀ' ਤੇ 'ਸੈਭੰ' ਵੱਲ ਸੰਕੇਤ ਆ ਗਿਆ ਹੈ। ਜਿਨ੍ਹਾਂ ਨੇ ਅਜੇ ਅਗੇਰੇ ਸਾਕਾਰ ਹੋਣਾ ਹੈ ।ਇਉਂ ਹੀ 'ਨਿਰਵੈਰ' ਦਾ ਸੰਕਲਪ ਹੈ। ਇਸ ਤੱਕ ਪਹੁੰਚਦਿਆਂ ੴ ਤੋਂ ਲੈਕੇ ਹੁਣ ਤੱਕ ਪੈਰਾਡਾਈਮ ਦੀ ਜੋ ਉਸਾਰੀ ਹੈ, ਉਹ ਇਸ ਸੰਕਲਪ ਵਿਚ ਸ਼ਾਮਲ ਹੈ। ਉਹ ਪਰਮ ਸੱਤਾ ਨਿਰਭਉ ਵੀ ਹੈ ਤੇ ਨਿਰਵੈਰ ਵੀ। ਇਹੀ ਵੈਰ ਦਾ ਵਾਤਾਵਰਣ ਵੀ ਸਮਾਜ ਤੇ ਰਾਜਨੀਤੀ ਵਿਚ ਪਿਆ ਹੈ। ਮਨੁੱਖ ਹੋਰ ਮਨੁੱਖ ਪ੍ਰਤੀ ਵੈਰ, ਨਫਰਤ ਨੂੰ ਜਨਮ ਦਿੰਦਾ ਹੈ। ਵਿਚਾਰ-ਵਿਰੋਧ ਵੱਖਰਾ ਸੰਕਲਪ ਹੈ। ਗੁਰਬਾਣੀ ਨੇ ਸੰਵਾਦ ਨੂੰ ਉਸ ਨਾਲ ਸੰਬੰਧਤ ਕੀਤਾ, ਪਰ ਵੈਰ ਨੂੰ ਨਿੰਦਿਆ। ਇਸ ਵਿਚੋਂ ਜੰਗ, ਯੁਧ, ਤਬਾਹੀ ਪੈਦਾ ਹੁੰਦੀ ਰਹੀ। ਸਭਿਆਚਾਰ ਤੇ ਸਮਾਜ ਉਜਾੜੇ ਗਏ। ਇਸੇ ਲਈ ਉਹ ਪਰਮ ਸੱਤਾ ਦੇ ਸੰਕਲਪ ਨੂੰ ਹੀ 'ਨਿਰਵੈਰ' ਆਖਦੇ ਹਨ। ਉਸ ਦੀ ਕਿਸੇ ਨਾਲ ਦੁਸ਼ਮਨੀ ਨਹੀਂ। ਨਵੇਂ ਮਨੁੱਖ ਦੀ ਉਸਾਰੀ ਕਰਨ ਲੱਗਿਆਂ ਵੀ ਉਹ ਇਸ ਚੇਤਨਾ ਨੂੰ ਮਨੁੱਖ ਅੰਦਰ ਬੀਜਦੇ ਹਨ:-

1. ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥
ਜਿਨ ਦੇਖੇ ਸਭ ਉਤਰਹਿ ਕਲਮਲ ॥

(ਮਾਝ ਮ: ੫, ਪੰ: ੧੦੮)

2. ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥

(ਭੈਰਉ ਮ: ੫, ਪੰ: ੧੧੪੧)

ਗੁਰਬਾਣੀ ਵਿਚ ਕਈ ਵਾਰ ਨਿਰਭਉ ਤੇ ਨਿਰਵੈਰ ਨੂੰ ਮੂਲ ਮੰਤਰ ਤੋਂ ਬਿਨਾ ਹੋਰ ਥਾਵਾਂ ਤੇ ਵੀ ਨਾਲੋਂ ਨਾਲ ਵਰਤਿਆ ਗਿਆ ਹੈ, ਕਿਉਂਕਿ ਨਿਰਭਉ ਹੀ ਨਿਰਵੈਰ ਹੋ ਸਕਦਾ ਹੈ। ਇਹ ਚੇਤਨਾ ਸੰਯੁਕਤ ਹੈ। ਅਧਿਆਤਮਕ ਵੀ ਹੈ ਤੇ ਨੈਤਿਕ ਤੇ ਸਦਾਚਾਰਕ ਵੀ ਹੈ:-

1. ਜਪਿ ਮਨ ਨਿਰਭਉ ॥ ਸਤਿ ਸਤਿ ਸਦਾ ਸਤਿ ॥
ਨਿਰਵੈਰੁ ਅਕਾਲ ਮੂਰਤਿ ॥ ਆਜੂਨੀ ਸੰਭਉ ॥

ਮੇਰੇ ਮਨ ਅਨਦਿਨੁ ਧਿਆਇ ਨਿਰੰਕਾਰੁ ਨਿਰਾਹਾਰੀ ॥

(ਸਾਰਗ ਮ: ੫, ਪੰ: ੧੨੦੧)

2. ਸਾਧਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥
ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥
ਅਬ ਮਤਿ ਬਿਨਸੀ ਦੁਸਟ ਬਿਗਾਨੀ ॥
ਜਬ ਤੇ ਸੁਣਿਆ ਹਰਿ ਜਸੁ ਕਾਨੀ ॥

(ਗਉੜੀ ਗੁਆਰੇਰੀ ਮ: ੫, ਪੰ: ੧੮੩)

3. ਪਾਰਬ੍ਰਹਮ ਕੇ ਭਗਤ ਨਿਰਵੈਰ ॥
ਸੋ ਨਿਸਤਰੈ ਜੋ ਪੂਜੈ ਪੈਰ ॥
ਆਦਿ ਪੁਰਖਿ ਨਿੰਦਕੁ ਭੋਲਾਇਆ ॥
ਨਾਨਕ ਕਿਰਤੁ ਨ ਜਾਇ ਮਿਟਾਇਆ ॥

(ਭੈਰਉ ਮ: ੫, ਪੰ: ੧੧੪੫)

4. ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ ॥
ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ ॥

(ਸਾਰਗ ਮ: ੫, ਪੰ: ੧੨੦੫)

5. ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥
ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ ॥
ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ॥

(ਸਲੋਕ ਮ: ੪, ਪੰ: ੧੪੧੫)

6. ਨਿਰਵੈਰੈ ਨਾਲਿ ਜਿ ਵੈਰੁ ਰਚਾਏ
ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ॥
ਓਸੁ ਅਗੈ ਪਿਛੈ ਢੋਈ ਨਾਹੀ
ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥
ਜੇ ਸੁਇਨੇ ਨੋ ਓਹੁ ਹਥੁ
ਪਾਏ ਤਾ ਖੇਹੂ ਸੇਤੀ ਰਲਿ ਗਇਆ ॥
ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ
ਤਾ ਪਿਛਲੇ ਅਉਗਣ ਬਖਸਿ ਲਇਆ॥
ਜਨ ਨਾਨਕ ਅਨਦਿਨੁ ਨਾਮੁ ਧਿਆਇਆ
ਹਰਿ ਸਿਮਰਤ ਕਿਲਵਿਖ ਪਾਪ ਗਇਆ ॥

(ਗਉੜੀ ਵਾਰ ਮ: ੪, ਪੰ: ੩੦੭)

ਜੋ ਮਨੁੱਖ ੧ਓ ਦੇ ਵਿਸਮਾਦ-ਅਨੁਭਵ ਨਾਲ ਸੰਬੰਧਤ ਹੋ ਜਾਵੇਗਾ, ਉਸ ਵਿਚ ਭੈ ਤੇ ਵੈਰ ਦੀ ਭਾਵਨਾ ਨਹੀਂ ਰਹਿੰਦੀ । ਉਹ ਸਮਾਜ, ਧਰਮ ਤੇ ਹੋਰ ਗੱਲਾਂ ਨੂੰ

ਬਹੁਤ ਸੰਤੁਲਿਤ ਰੂਪ ਵਿਚ ਸਮਝ ਲੈਂਦਾ ਹੈ । ਇਕ ਸਹਿਜ ਅਵਸਥਾ ਨਾਲ ਸੰਬੰਧਤ ਹੋ ਜਾਂਦਾ ਹੈ।

ਉਹ ੴ ਹੀ 'ਅਕਾਲ ਮੂਰਤਿ' ਹੈ। ਮੂਲ ਮੰਤਰ ਦੇ ਪੈਰਾਡਾਈਮ ਵਿਚ 'ਅਕਾਲ ਮੂਰਤਿ' ਨੂੰ ਕੁਝ ਵੱਖ ਵਿਸਥਾਰ ਨਾਲ ਸਮਝਣਾ ਚਾਹੀਦਾ ਹੈ। ਇਸਦਾ ਪਾਸਾਰ 'ਜਪੁਜੀ' ਤੋਂ ਲੈ ਕੇ ਦਸਮ ਗ੍ਰੰਥ ਦੀ ਰਚਨਾ 'ਅਕਾਲ ਉਸਤਤ' ਅਤੇ ਹੋਰ ਰਚਨਾਵਾਂ ਤੱਕ ਹੈ। ਕਾਲ ਦੇ ਸੰਕਲਪ ਦੀ ਰਿਗਵੇਦ, ਉਪਨਿਸ਼ਦਾਂ, ਬੋਧੀ ਗ੍ਰੰਥਾਂ, ਜੈਨ ਗ੍ਰੰਥਾਂ ਓਤੇ ਭਾਰਤੀ ਦਰਸ਼ਨ ਵਿਚ ਕਈ ਤਰ੍ਹਾਂ ਨਾਲ ਕੀਤੀ ਜਾ ਰਹੀ ਸੀ। ਕਾਲ ਬਾਰੇ ਵਿਗਿਆਨ ਤੇ ਹੋਰ ਗਿਆਨ ਵਰਤਮਾਨ ਸਮੇਂ ਤੱਕ ਪਹੁੰਚਦਿਆਂ ਵੀ ਸਾਪੇਖ ਆਪੇਖ ਕਈ ਰੂਪਾਂ ਵਿਚ ਚਰਚਾ ਕੀਤੀ ਹੈ। ਪਰ ਆਦਿ ਕਾਲ ਤੋਂ ਹੀ ਉਹ 'ਕਰਤਾਪੁਰਖ' ਅਕਾਲ ਹੈ, ਕਾਲ ਤੋਂ ਮੁਕਤ ਹੈ, ਇਸੇ ਲਈ ਨਾਸ਼ਵਾਨ ਨਹੀਂ। ਕਾਲ ਤੋਂ ਬਾਹਰ ਹੈ। ਅਮੂਰਤ ਹੈ, ਨਿਰਗੁਣ ਹੈ। ਪਰ ਬ੍ਰਹਿਮੰਡ, ਪ੍ਰਕਿਰਤੀ ਸਾਰੇ ਪਸਾਰੇ ਵਿਚ ਉਹ ਰਮਿਆ ਹੋਇਆ ਹੈ, ਇਸ ਲਈ ਉਹ ਸਮੂਰਤ ਵੀ ਹੈ, ਮੂਰਤੀਮਾਨ ਵੀ ਹੈ। ਜੋ ਸਮੂਰਤ ਹੈ, ਉਸਦਾ ਸਰਗੁਣ ਸਰੂਪ ਵੀ ਹੈ, ਉਹ ਪਰਿਵਰਤਨਸ਼ੀਲ ਹੈ, ਉਸ ਵਿਚ ਵਿਨਾਸ਼ ਵਾਪਰਦਾ ਹੈ, ਉਸਦਾ ਸੰਬੰਧ ਕਾਲ ਨਾਲ ਹੈ। ਇਉਂ ਕਾਲ ਵੀ ਉਸ ਅਕਾਲ 'ਚੋਂ ਰੂਪ ਧਾਰਦਾ ਹੈ। ਪਰ ਅਕਾਲ ਪੁਰਖ ਉਸ ਕਾਲ ਤੋਂ ਮੁਕਤ ਹੈ। ਇਹ ਅਕਾਲ ਕਾਲ ਦਾ ਅਧਿਆਤਮ (metaphysics) ਹੈ।

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥

(ਸੋਰਠਿ ਮ: ੧, ਪੰ: ੫੯੭)

'ਅਕਾਲ ਪੁਰਖ' ਕਾਲ ਤੋਂ ਹੀ ਮੁਕਤ ਨਹੀਂ, ਕਰਮ ਤੋਂ ਵੀ। ਕਾਲ ਤੇ ਕਰਮ ਇਸ ਸੰਸਾਰ ਵਿਚ ਅੰਤਰ-ਸੰਬੰਧਤ ਹਨ। ਮਨੁੱਖ ਜਦੋਂ ੴ ਦੀ ਅਵਸਥਾ ਨਾਲ ਜੁੜਕੇ ਕਾਲ ਤੇ ਕਰਮ ਨੂੰ ਸਮਝਦਾ ਹੈ ਤਾਂ ਹੀ ਉਹ 'ਅਕਾਲ' ਦੇ ਨੇੜੇ ਹੁੰਦਾ ਹੈ। ਦਸਮ ਗ੍ਰੰਥ ਵਿਚ 'ਅਕਾਲ ਉਸਤਤਿ' ਵਿਚ ਇਸੇ 'ਅਕਾਲ ਪੁਰਖ' ਦਾ ਗਾਇਨ ਕੀਤਾ ਗਿਆ ਹੈ:-

ਕਾਲ ਪਾਇ ਬ੍ਰਹਮਾ ਬਪੁ ਧਰਾ ॥
ਕਾਲ ਪਾਇ ਸਿਵਜੂ ਅਵਤਰਾ ॥
ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥
ਸਕਲ ਕਾਲ ਕਾ ਕੀਆ ਤਮਾਸਾ ॥
ਜਵਨ ਕਾਲ ਜੋਗੀ ਸਿਵ ਕੀਓ ॥
ਬੇਦਰਾਜ ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ ॥
ਨਮਸ਼ਕਾਰ ਹੈ ਤਾਹਿ ਹਮਾਰਾ ॥

(ਚੌਪਈ, ਦਸਮ ਗ੍ਰੰਥ)

ਉਹ ਅਕਾਲ ਪ੍ਰਕਿਰਤੀ ਜਾਂ ਹੋਰ ਸਿਰਜਨਾ ਵਿਚ ਮੂਰਤੀਮਾਨ ਹੈ। ਇਸ ਲਈ ਇੱਥੇ 'ਅਕਾਲ ਮੂਰਤਿ' ਸੰਯੁਕਤ ਰੂਪ ਵਿਚ ਹੈ। ਉਹ ਅਕਾਲ ਹੀ ਨਿਰਗੁਣ ਹੈ, ਅਕਾਲ ਹੀ

ਸਰਗੁਣ। ਇਹ ਸਰਗੁਣ ਉਹ ਦੇਵ-ਵਿਸ਼ਵਾਸਾਂ ਵਾਲਾ ਨਹੀਂ। ਉਹ ਅਕਾਲ ਤਾਂ ਇਕ ਹੈ, ੧ਓ ਹੈ। ਸਰਗੁਣ ਉਸਦਾ ਪ੍ਰਗਟ ਸੁਹਜ ਹੈ:-

1. ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥
ਕਲਾ ਧਾਰਿ ਜਿਨਿ ਸਗਲੀ ਮੋਹੀ ॥

(ਗਉੜੀ ਸੁਖਮਨੀ ਮ: ੫, ਪੰ: ੨੮੭)

2. ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥

(ਗਉੜੀ ਸੁਖਮਨੀ ਮ: ੫, ਪੰ: ੨੯੦)

3. ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥

(ਥਿਤੀ ਗਉੜੀ ਮਹਲਾ ੫, ਪੰ: ੨੯੬)

4. ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥

(ਵਾਰ ਆਸਾ ਮ: ੧, ਪੰ: ੪੬੪)

'ਸੋ ਅੰਤਰਿ ਸੋ ਬਾਹਰਿ ਅਨੰਤ' ਇਸੇ ਲਈ ਪ੍ਰਕਿਰਤੀ ਬਾਹਰੇ ਵਿਚ ਉਸੇ ਦਾ ਬਿੰਬ ਹੈ। ਇਹ 'ਮੂਰਤਿ' ਦਾ ਅਧਿਆਤਮ ਹੈ। 'ਅਕਾਲ ਮੂਰਤਿ' ਦਾ ਬੱਝਵਾਂ ਸੰਕਲਪ ਹੈ।

ਉਹ ੧ਓ, ਕਰਤਾ ਪੁਰਖ, ਅਕਾਲ ਮੂਰਤ, ਅਗਮ, ਅਲਖ, ਅਗੋਚਰ, ਅਕਾਲ ਹੀ 'ਅਜੂਨੀ' ਹੈ। ਜੂਨ ਵਿਚ ਤਾਂ ਉਸਨੇ ਆਉਣਾ ਹੈ, ਜੋ ਕਾਲ ਦੇ ਅਧੀਨ ਹੈ। ਇਸ ਨੂੰ ਕਬੀਰ ਨੇ ਪਰਿਭਾਸ਼ਤ ਕਰਦਿਆਂ ਆਖਿਆ ਹੈ:-

ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥

(ਗਉੜੀ ਕਬੀਰ, ਪੰ: ੩੩੯)

ਉਹ ਪਰਮ, ਪਾਰ (ਪਾਰਬ੍ਰਹਮ, ਪਰਮੇਸ਼ਰ) ਇਸੇ ਲਈ ਹੈ ਕਿਉਂਕਿ ਅਜੂਨੀ ਹੈ। ਉਸਦਾ ਸੰਬੰਧ ਸਾਡੇ ਅਨੁਭਵ ਨਾਲ ਹੈ। ਰੰਗ ਰੂਪ ਤੋਂ ਪਾਰ ਹੈ। ਸਾਰੀ ਕੁਦਰਤ ਹੀ ਉਸਦਾ ਪਾਸਾਰਾ ਹੈ:

1. ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥
ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥
ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ ॥
ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥

(ਮਾਰੂ ਵਾਰ ਮਹਲਾ ੫ ਡਖਣੇ ਮ: ੫, ਪੰ: ੧੦੯੫)

2. ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥

(ਸੋਰਠਿ ਮ: ੧, ਪੰ: ੫੯੭)

3. ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥

(ਰਾਮਕਲੀ ਮ: ੫, ਪੰ: ੯੧੬)

4. ਨਿਰਭਉ ਸੋ ਸਿਰਿ ਨਾਹੀ ਲੇਖਾ ॥
ਆਪਿ ਅਲੇਖੁ ਕੁਦਰਤਿ ਹੈ ਦੇਖਾ ॥
ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ ॥

(ਮਾਰੂ ਮ: ੧, ਪੰ: ੧੦੪੨)

5. ਅਮੋਘ ਦਰਸਨ ਆਜੂਨੀ ਸੰਭਉ ॥
ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥

(ਮਾਰੂ ਮ: ੫, ਪੰ: ੧੦੮੨)

6. ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥

(ਰਾਮਕਲੀ ਮ: ੧, ਓਅੰਕਾਰ, ਪੰ: ੯੩੦)

7. ਸਗਲ ਪਰਾਧ ਦੇਹਿ ਲੋਰੋਨੀ ॥
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥
ਜਨਮਿ ਨ ਮਰੈ ਨ ਆਵੈ ਨ ਜਾਇ ॥
ਨਾਨਕ ਕਾ ਪ੍ਰਭੁ ਰਹਿਓ ਸਮਾਇ ॥

(ਭੈਰਉ ਮ: ੫, ਪੰ: ੧੧੩੬)

8. ਤੀਨਿ ਭਵਨ ਭਰਪੂਰਿ ਰਹਿਓ ਸੋਈ ॥
ਅਪਨ ਸਰਸੁ ਕੀਅਉ ਨ ਜਗਤ ਕੋਈ ॥
ਆਪੁਨ ਆਪੁ ਆਪ ਹੀ ਉਪਾਯਉ ॥
ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥
ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥
ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥

(ਸਵਈਏ ਮ: ੪, ਪੰ: ੧੪੦੫)

ਦਸਮ ਗ੍ਰੰਥ ਵਿਚ ਇਸ 'ਅਜੂਨੀ' ਅਵਸਥਾ ਨੂੰ ਇਉਂ ਸੰਚਾਰਿਆ ਗਿਆ:-

ਅਰੂਪ ਹੈ॥ ਅਨੂਪ ਹੈ॥
ਅਜੂ ਹੈ॥ ਅਭੂ ਹੈ॥
ਅਲੇਖ ਹੈ॥ ਅਕਾਮ ਹੈ॥
ਅਧੇ ਹੈ॥ ਅਭੇ ਹੈ॥
ਅਜ਼ੀਤ ਹੈ॥ ਅਭੀਤ ਹੈ॥

(ਜਾਪੁ, ਦਸਮ ਗ੍ਰੰਥ)

ਜੇ ਉਹ ਪਾਰਬ੍ਰਹਮ ਅਜੂਨੀ ਹੈ, ਤਾਂ ਉਹ 'ਸੈਭੰ' ਹੈ। ਉਹ ਕਿਸੇ ਤੇ ਨਿਰਭਰ ਨਹੀਂ।

ਉਸਨੇ ਆਪਣੇ ਆਪ ਨੂੰ ਹੀ ਸਾਜਿਆ ਹੈ, 'ਸ੍ਵਯੰਭੂ' ਹੈ। ਇਸਦਾ ਉਲੇਖ ਉਪਨਿਸ਼ਦਾਂ ਨੇ ਵੀ ਕੀਤਾ ਹੈ। ਗੁਰੂ ਗ੍ਰੰਥ ਵਿਸ਼ਵ ਕੋਸ਼ ਵਿਚ ਇਸਨੂੰ ਸਪੱਸ਼ਟ ਕਰਦਿਆਂ ਕਿਹਾ ਗਿਆ ਹੈ:-

"ਜਿਸ ਪਰਮ ਸੱਤਾ ਨੂੰ 'ਅਜੂਨੀ' ਮੰਨਿਆ ਗਿਆ ਹੈ, ਉਥੇ ਉਸਨੂੰ ਸ੍ਵੈ-ਪ੍ਰਕਾਸ਼ਿਤ ਸੱਤਾ ਵੀ ਕਿਹਾ ਗਿਆ ਹੈ। ਪਰਮਾਤਮਾ ਨੂੰ ਹੋਂਦ ਵਿਚ ਲਿਆਉਣ ਵਾਲੀ ਸੱਤਾ ਉਹ ਆਪ ਹੀ ਹੈ। ਉਸ ਤੋਂ ਭਿੰਨ ਕੋਈ ਹੋਰ ਸੱਤਾ ਨਹੀਂ ਹੈ। ਉਹ ਆਪ ਹੀ ਕਾਰਣ ਅਤੇ ਆਪ ਹੀ ਕਾਰਜ ਹੈ। ਉਹ ਪਰ-ਨਿਰਮਿਤ ਨ ਹੋ ਕੇ ਆਤਮ-ਨਿਰਮਿਤ ਹੈ। ਇਸੇ ਕਰਕੇ ਉਹ ਸੈਭੰ (ਸ੍ਵਯੰਭੂ) ਹੈ।[9]

ਇਸ 'ਸੈਭੰ' ਅਵਸਥਾ ਨੂੰ ਗੁਰਬਾਣੀ ਵਿਚ ਕਈ ਥਾਂ ਉਹ ਆਪਣੇ ਆਪ ਨੂੰ ਆਪ ਹੀ ਉਪਾਉਂਦਾ ਹੈ। ਆਪ ਹੀ ਸੂਖਮ ਹੈ, ਆਪ ਹੀ ਅਸਥੂਲ ਹੈ, ਆਪ ਹੀ ਅਪਣਾ ਆਪ ਸਾਜਦਾ ਹੈ, ਆਪਣੇ ਆਪ ਵਿਚ ਸੰਪੂਰਨ ਤੇ ਸੈਭੰ ਹੈ:-

1. ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥

(ਜਪੁਜੀ, ਪੰ: ੨)

2. ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥

(ਗੂਜਰੀ ਵਾਰ ਮ: ੩, ਪੰ: ੫੦੯)

3. ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ ॥

(ਰਾਮਕਲੀ ਮ: ੩, ਪੰ: ੯੧੨)

4. ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥

(ਆਸਾ ਵਾਰ ਮ: ੧, ਪੰ: ੪੬੩)

5. ਆਪੀਨ੍ਹੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ ॥

(ਵਾਰ ਬਲਵੰਡ, ਪੰ: ੯੬੮)

6. ਆਪਨ ਆਪੁ ਆਪਹਿ ਉਪਾਇਓ ॥
ਆਪਹਿ ਬਾਪ ਆਪ ਹੀ ਮਾਇਓ ॥

9. ਡਾ. ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਵਿਸ਼ਵ ਕੋਸ਼, (ਭਾਗ ਪਹਿਲਾ), ਪੰ: 241.

ਆਪਹਿ ਸੂਖਮ ਆਪਹਿ ਅਸਥੂਲਾ ॥
ਲਖੀ ਨ ਜਾਈ ਨਾਨਕ ਲੀਲਾ ॥

(ਗਉੜੀ ਬਾਵਨ ਅਖਰੀ ਮ: ੫, ਪੰ: ੨੫੦)

7. ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ॥

(ਸਾਰੰਗ ਵਾਰ ਮ: ੧, ਪੰ: ੧੨੩੭)

ਉਹ ਜੋ ਅਜੂਨੀ ਹੈ, ਸੈਭੰ ਹੈ, ਉਸ ਨੂੰ ਕਿਵੇਂ ਪਾਇਆ ਜਾ ਸਕਦਾ ਹੈ, ਅਗਲੇਰਾ ਸ਼ਬਦ 'ਗੁਰਪ੍ਰਸਾਦਿ' ਹੈ, ਪਰ ਮਾਰੂ ਰਾਗ ਵਿਚ ਅਜੂਨੀ, ਸੈਭੰ ਨੂੰ ਉਸੇ ਤਰ੍ਹਾਂ 'ਗੁਰਮਤਿ' ਨਾਲ ਜੋੜਿਆ ਗਿਆ ਹੈ, ਜਿਵੇਂ ਅਸੀਂ ਉਪਰ ਵੀ ਅਗਲੇਰੇ ਸ਼ਬਦਾਂ ਵੱਲ ਸੰਕੇਤ ਕੀਤਾ ਸੀ। ਇਕ ਪੈਰਾਡਾਈਮ ਵਿਚ ਬੱਝੇ ਸ਼ਬਦਾਂ ਵਿਚ ਇਹ ਸੰਭਵ ਹੁੰਦਾ ਹੈ। ਅਸੀਂ ਪਿੱਛੇ ਅੰਕਿਤ ਕੀਤੀਆਂ ਪੰਕਤੀਆਂ ਨੂੰ ਦੁਹਰਾ ਸਕਦੇ ਹਾਂ:

ਨਿਰਭਉ ਸੋ ਸਿਰਿ ਨਾਹੀ ਲੇਖਾ ॥
ਆਪਿ ਅਲੇਖੁ ਕੁਦਰਤਿ ਹੈ ਦੇਖਾ ॥
ਆਪਿ ਅਤੀਤੁ ਅਜੋਨੀ ਸੰਭਉ
ਨਾਨਕ ਗੁਰਮਤਿ ਸੋ ਪਾਇਆ ॥

(ਮਾਰੂ, ਮ: ੧, ਪੰ: ੧੦੪੨)

'ਗੁਰਪ੍ਰਸਾਦਿ' ਨਾਲ ਇਹ ਵਿਚਾਰ ਪੈਰਾਡਾਈਮ ਮੁਕੰਮਲ ਹੁੰਦਾ ਹੈ। ਗੁਰੂ ਦੀ ਕਿਰਪਾ, ਬਖਸ਼ਿਸ਼, ਮਿਹਰ ਨਾਲ ਉਸ ਨੂੰ ਪਾਇਆ ਜਾ ਸਕਦਾ ਹੈ, ਉਸਨੂੰ ਅਨੁਭਵਿਆ ਜਾ ਸਕਦਾ ਹੈ। ਚੇਤਨਾ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ। 'ਗੁਰਪ੍ਰਸਾਦਿ' ਸ਼ਬਦ ਦੀ ਸੰਯੁਕਤੀ ਵਿਚ ਜੋ ਸ਼ਬਦ ਹਨ: ਗੁਰ ਤੇ ਪ੍ਰਸਾਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਗੁਰਬਾਣੀ ਵਿਚ ਇਸਦਾ ਜੋ ਸੰਕਲਪ ਹੈ, ਉਸਨੂੰ ਜਾਂਚ ਲੈਣਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਗੁਰੂ' ਸਵੀਕਾਰਿਆ ਗਿਆ ਹੈ। ਇਉਂ ਸ਼ਬਦ ਗੁਰੂ ਦਾ ਸੰਕਲਪ ਪ੍ਰਮੁੱਖਤਾ ਪ੍ਰਾਪਤ ਕਰਦਾ ਹੈ। ਗੁਰੂ ਦੀ ਮਹਿਮਾ ਬਾਰੇ ਆਖਿਆ ਗਿਆ:-

ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥
ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥

(ਸਿਰੀ ਮ: ੫, ਪੰ: ੫੨)

ਗਿਆਨ ਤੇ ਆਦਰਸ਼ ਦੀ ਕੋਈ ਗੱਲ ਵੀ ਗੁਰੂ ਤੋਂ ਬਾਹਰੀ ਨਹੀਂ। 'ਗੁਰਬਿਨੁ ਮਨ

ਕਾ ਤਾਕ' ਨਹੀਂ ਖੁਲ੍ਹਦਾ, ਕੁੰਜੀ ਉਸ ਕੋਲ ਹੈ। 'ਗੁਰ ਪਾਰਬ੍ਰਹਮ ਪਰਮੇਸਰ ਅਨੂਪੁ ਦਾ ਹੀ ਰੂਪ ਹੈ', 'ਗੁਰ ਤੇ ਗਿਆਨ ਉਪਜਦਾ ਹੈ', ਕੋਈ ਗੁਰ ਦਾ ਸ਼ਬਦ ਨਹੀਂ ਮੇਟ ਸਕਦਾ। ਇਉਂ ੧ਓ ਤੋਂ ਲੈ ਕੇ ਗੁਰ ਮੰਤ੍ ਦਾ 'ਸੈਭੰ' ਤੱਕ ਜੋ ਪੈਰਾਡਾਈਮ ਵਿਕਸਤ ਹੋ ਰਿਹਾ ਸੀ, ਉਸ ਦਾ ਗਿਆਨ ਗੁਰੂ ਕੋਲ ਹੈ।

ਸ਼ਬਦ-ਗੁਰੂ ਦੇ ਸੰਕਲਪ ਸਦਕਾ ਹੁਣ ਸ਼ਬਦ ਹੀ ਗੁਰੂ ਹੈ, ਉਸਨੂੰ ਪ੍ਰਾਪਤ ਕਰਨਾ ਹੈ, ਉਸਦੀ ਡੂੰਘਾਈ ਤੱਕ ਪਹੁੰਚਣਾ ਹੈ, ਉਸਦੇ ਅਧਿਆਤਮ ਅਤੇ ਸੱਚ ਨੂੰ ਜਾਨਣਾ ਹੈ। ਸ਼ਬਦ ਵਿਚ ਸਾਰੇ ਸੰਕਲਪ ਆ ਜਾਂਦੇ ਹਨ। ਸ਼ਬਦ ਹੀ ਗੁਰੂ ਪੀਰ ਹੈ:-

1. ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥

(ਸੋਰਠਿ ਮ: ੧, ਪੰ: ੬੩੫)

2. ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

(ਰਾਮਕਲੀ ਮ: ੧, ਸਿਧ ਗੋਸਟਿ, ਪੰ: ੯੪੩)

3. ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥

(ਰਾਮਕਲੀ ਮ: ੩, ਅਨੰਦੁ, ਪੰ: ੯੨੦)

ਇਸ ਸ਼ਬਦ ਬਿਨਾਂ ਜੋ ਅਵਸਥਾ ਹੈ ਉਹ 'ਸਬਦ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ 'ਤੋਂ ਵੱਧ ਭਾਵਪੂਰਤ ਰੂਪ ਵਿਚ ਹੋਰ ਕਿਤੇ ਨਹੀਂ ਕਹੀ ਗਈ। ਇਸ ਸ਼ਬਦ ਨੂੰ ੧ਓ ਨਾਲ ਜਿਵੇਂ ਸੰਬੰਧਤ ਕੀਤਾ ਗਿਆ ਹੈ, ਉਸਦਾ ਉਲੇਖ ਇਉਂ ਹੈ :-

ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ ॥
ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥
ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥
ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥
ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥੨॥
ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥
ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥੩॥੧॥੮੭॥

(ਬਿਲਾਵਲ ਮ: ੫, ਪੰ: ੮੨੧)

ਸ਼ਬਦ ਗੁਰੂ ਤੋਂ ੧ਓ ਤੋਂ 'ਅਪਰ ਅਪਾਰਾ' ਦਾ ਗਿਆਨ ਹੁੰਦਾ ਹੈ, ਪਰ ਇਸਦੀ ਪ੍ਰਾਪਤੀ ਲਈ 'ਪ੍ਰਸਾਦਿ' ਨੂੰ ਜਾਨਣਾ ਜ਼ਰੂਰੀ ਹੈ। ਇਹ ਬਖਸ਼ਣ ਤਾਂ ਸ਼ਬਦ ਗੁਰੂ ਦੀ ਚੇਤਨਾ ਨਾਲ ਜੁੜੀ ਹੋਈ ਹੈ। 'ਪ੍ਰਸਾਦਿ' ਅਜਿਹੀ ਮਿਹਰ ਨਹੀਂ, ਜੋ ਸ਼ਬਦ ਚੇਤਨਾ ਤੋਂ ਬਿਨਾਂ ਹੋਵੇ। ਨਾ ਹੀ ਇਕ ਕਿਸੇ ਕਰਮ ਕਾਂਡ ਨਾਲ ਜੁੜੀ ਹੋਈ ਹੈ, ਨਾ ਹੀ ਲੋਭ, ਲਾਲਚ ਨਾਲ। ਇਸ ਲਈ

ਗੁਰੂ, ਸ਼ਬਦ ਗੁਰੂ ਵੱਲ ਮੁਖ ਕਰਕੇ, ਗੁਰਮੁਖ ਹੋਣਾ ਪੈਂਦਾ ਹੈ। ਇਹ ਬਖਸਿਸ਼ ਮਨਮੁਖ ਨੂੰ ਪ੍ਰਾਪਤ ਨਹੀਂ ਹੁੰਦੀ, ਕਿਉਂਕਿ ਉਹ ਸ਼ਬਦ-ਚੇਤਨਾ ਤੋਂ ਮੁਨਕਰ ਹੈ, ਅੰਨ੍ਹਾ ਬੋਲਾ ਹੈ। ਇਉਂ 'ਪ੍ਰਸਾਦਿ' ਦਾ ਸੰਕਲਪ ਵਿਸਤ੍ਰਿਤ ਹੁੰਦਿਆਂ ਵੀ 'ਗੁਰਪ੍ਰਸਾਦਿ' ਇਕ ਸ਼ਬਦ ਬਣਕੇ ਸਮੁਚਾ ਉਪ੍ਰੋਕਤ ਸੰਚਾਰ ਕਰਦਾ ਹੈ। 'ਪ੍ਰਸਾਦਿ' ਨੂੰ ਸੁਖਮਨੀ ਦੇ ਸਲੋਕਾਂ ਵਿਚ ਬਹੁਤ ਵਿਸਤ੍ਰਿਤ ਰੂਪ ਵਿਚ ਬਿਆਨਿਆ ਗਿਆ:-

ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥
ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥
ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥
ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥
ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥
ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥

(ਗਉੜੀ ਸੁਖਮਨੀ, ਮ: ੫, ਪੰ: ੨੭੦)

ਗੁਰਬਾਣੀ ਵਿਚ 'ਪ੍ਰਸਾਦਿ' ਦੇ ਅਰਥਾਂ ਵਿਚ 'ਨਦਰ', 'ਮਿਹਰ' ਤੇ ਹੋਰ ਸ਼ਬਦ ਆਏ ਹਨ। ਨਦਰ ਤੇ ਮਿਹਰ ਦਾ ਸੰਬੰਧ ਵੀ 'ਗੁਰ' ਨਾਲ ਹੈ। ਇਉਂ ਇਹ ਸ਼ਬਦ ਤੇ ਭਾਵ ਗੁਰਪ੍ਰਸਾਦਿ ਦੇ ਅੰਤਰਗਤ ਹੀ ਆਉਂਦੇ ਹਨ ਤੇ ਇਨ੍ਹਾਂ ਦਾ ਇਸ ਪਰਿਪੇਖ ਵਿਚ ਗੁਰਬਾਣੀ ਵਿਚ ਜ਼ਿਕਰ ਕੀਤਾ ਗਿਆ ਹੈ:-

1. ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥

(ਸਿਰੀ ਮ: ੩, ਪੰ: ੩੫)

2. ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ॥

(ਸਿਰੀ ਮ: ੫, ਪੰ: ੪੯)

3. ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥

(ਵਾਰ ਮਾਝ ਮ: ੧, ਪੰ: ੧੪੭)

4. ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ (ਜਪੁ, ਪੰ: ੮)

5. ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥

(ਜਪੁ, ਪੰ: ੨)

6. ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ ॥
ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ ॥
ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ ॥

(ਸਿਰੀ ਮ: ੩, ਪੰ: ੬੯)

7. ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥
ਮੇਰੇ ਮਨ ਚੇਤਿ ਸਚਾ ਸੋਇ ॥
ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ ॥
ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥
ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥
ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥
ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ॥
ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥

(ਵਡਹੰਸ ਮ: ੩, ਪੰ: ੫੫੮)

ਇਉਂ 'ਗੁਰਪ੍ਰਸਾਦਿ' ਨਾਲ ੧ੴ ਤੋਂ ਵਿਗਸਦਾ ਵਿਚਾਰ ਪੈਰਾਡਾਈਮ ਮੁਕੰਮਲ ਹੁੰਦਾ ਹੈ। ੧ੴ ਇਸ ਸਾਰੇ ਵਿਚਾਰ ਦੇ ਅੰਤਰੀਵ ਵਿਗਸ ਰਿਹਾ ਹੈ। ਸੰਜਮੀ ਰੂਪ ਵਿਚ ਸਾਰੇ ਸ਼ਬਦ ਇਕ ਸੰਕਲਪ ਵਾਂਗ ਸੁਤੰਤਰ ਵੀ ਹਨ ਤੇ ਇਸ ਵਿਚਾਰ-ਪ੍ਰਬੰਧ ਵਿਚ ਬੱਝੇ ਹੋਏ ਵੀ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਚਨਾ ਦੀ ਵਿਧਾ ਵੀ ਵੱਖਰੀ ਹੈ, ਰੂਪ ਵੀ ਵੱਖਰਾ ਹੈ। ਇਹ ਵਾਰਤਕ ਵੀ ਹੈ ਤੇ ਕਾਵਿ ਵੀ। ਇਸ ਵਿਚ ਕਿਸੇ ਛੰਦ ਵਾਲਾ ਰੂਪ ਅਖਤਿਆਰ ਨਹੀਂ ਕੀਤਾ ਪਰ ੧ੴ ਤੋਂ ਗੁਰਪ੍ਰਸਾਦਿ ਤੱਕ ਦਾ ਇਕ ਰਿਦਮ ਇਸ ਨੂੰ ਕਾਵਿ ਦੇ ਵੀ ਨਿਕਟ ਰੱਖਦਾ ਹੈ। ਨਿਰਗੁਣ ਸੰਕਲਪ ਨਾਲ ਸੰਬੰਧਤ ਇਹ ਮੂਲ ਮੰਤਰ, ਧਰਮ ਦੇ ਦਾਇਰਿਆਂ ਵਿਚ ਤੁਰੇ ਆ ਰਹੇ ਹੋਰ ਸਰਗੁਣ ਮੰਤਰਾਂ, ਜਿਨ੍ਹਾਂ ਨਾਲ ਕਰਮ ਕਾਂਡ ਜੁੜੇ ਹੋਏ ਸਨ, ਉਨ੍ਹਾਂ ਨੂੰ ਪਾਸੇ ਕਰ ਦਿੰਦਾ ਹੈ।

## ੧ੴ / ਗੁਰਬਾਣੀ ਦੇ ਅੰਤਰੀਵ

੧ੴ ਜਾਂ ਏਕੰਕਾਰ ਇਕਾਖਰ ਦੇ ਰੂਪ ਵਿਚ ਸੰਕਲਪੀ ਚਿਹਨ ਦੇ ਤੌਰ ਤੇ ਦੇਖਣਾ ਉਦੋਂ ਤੱਕ ਅਧੂਰਾ ਰਹੇਗਾ ਜਦੋਂ ਤਕ ਅਸੀਂ ਇਹ ਨਾ ਦੇਖ ਲਈਏ ਕਿ ਇਹ ਬਾਕੀ ਗੁਰਬਾਣੀ ਦੇ ਅੰਤਰੀਵ ਕਿਵੇਂ ਰਚਿਆ ਹੋਇਆ ਹੈ, ਕਿਉਂਕਿ ਸੰਕਲਪੀ ਚਿਹਨ ਆਪਣੇ ਕਈ ਹੋਰ ਚਿਹਨਿਕਾਂ ਜਾਂ ਸ਼ਬਦਾਂ ਦੇ ਰੂਪ ਵਿਚ ਬਾਕੀ ਸੰਰਚਨਾ 'ਚ ਘੁਲਿਆ ਮਿਲਿਆ ਹੁੰਦਾ ਹੈ। ਰਚਨਾ-ਸੰਰਚਨਾ ਦਾ ਆਧਾਰ ਹੁੰਦਾ ਹੈ। '੧' ਬਹੁਤ ਥਾਂ 'ਇਕ', 'ਏਕੋ' ਦੇ ਰੂਪ ਵਿਚ ਪਰਿਭਾਸ਼ਤ ਹੁੰਦਾ ਹੈ, ਜੋ ਗੁਰਬਾਣੀ ਬਹੁ-ਦੇਵ ਦੇ ਸੰਕਲਪ ਨੂੰ ਤੋੜ ਦਿੰਦਾ ਹੈ ਤੇ ੧ੴ ਨੇ ਜਿਵੇਂ ਨਿਰਗੁਣ ਨੂੰ ਪਰਿਭਾਸ਼ਤ ਕੀਤਾ ਸੀ, ਉਸ ਦਾ ਹੋਰ ਵਿਸਥਾਰ ਕਰਦਾ ਹੈ। 'ਏਕੁ' ਨੂੰ ਕਈ ਪੰਕਤੀਆਂ ਵਿਚ ਤਾਂ ਬਾਰ ਬਾਰ ਦੁਹਰਾਇਆ ਗਿਆ:-

ਸਾਹਿਬੁ ਮੇਰਾ ਏਕੋ ਹੈ ॥
ਏਕੋ ਹੈ ਭਾਈ ਏਕੋ ਹੈ ॥ (ਆਸਾ ਮ: ੧, ਪੰ: ੩੫੦)

ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥

(ਆਸਾ ਮ: ੧, ਪੰ: ੩੭੯)

ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥

(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰ: ੯੩੦)

ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥
ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥

(ਵਾਰ ਰਾਮਕਲੀ ਮ: ੫, ਪੰ: ੯੬੬)

ਹਮ ਕਿਛੁ ਨਾਹੀ ਏਕੈ ਓਹੀ ॥
ਆਗੈ ਪਾਛੈ ਏਕੋ ਸੋਈ ॥

(ਆਸਾ ਮ: ੫, ਪੰ: ੩੯੧)

ਇਕ ਦਾ ਦੁਹਰਾ ਇਥੇ ਇਕ ਵਿਧੀ ਬਣ ਜਾਂਦਾ ਹੈ, ਇਹ ਪ੍ਰਮੁੱਖ ਸੰਕਲਪੀ ਚਿਹਨ ਹੈ ਤੇ ਇਹ ਦੁਹਰਾ ਇਸ ਨੂੰ ਪ੍ਰਪੱਕ ਤੇ ਦ੍ਰਿੜ ਕਰ ਦਿੰਦਾ ਹੈ।

ਕਈ ਪੰਕਤੀਆਂ ਵਿਚ ਇਸ ਦੁਹਰਾ ਦੀ ਵਿਧੀ ਨੂੰ ਨਹੀਂ ਅਪਣਾਇਆ ਗਿਆ, ਪਰ ਉਸ 'ਇਕ' ਦੇ ਹੋਣ ਨਾਲ ਸੰਬੰਧਤ ਹੋਰ ਗੰਭੀਰ ਗੱਲਾਂ ਕੀਤੀਆਂ ਗਈਆਂ ਹਨ। ਬ੍ਰਹਿਮੰਡ ਦੀ ਵਿਵਿਧਤਾ, ਕੁਦਰਤ ਦੀ ਅਪਰੰਪਾਰ ਸੁੰਦਰਤਾ, ਅੱਖਰਾਂ ਦੀ ਵਿਵਿਧਤਾ, ਪਰ ਉਨ੍ਹਾਂ ਵਿਚ ਉਸ 'ਇਕ' ਦੀ ਹੋਂਦ, ਇਸ ਸੰਕਲਪ ਨੂੰ, ਕਈ ਥਾਂ ਦਾਰਸ਼ਨਿਕ ਰੂਪ ਵਿਚ ਤੇ ਕਈ ਥਾਂ ਹੋਰ ਮੈਟਾਫ਼ਰ ਸਿਰਜ ਕੇ ਪੇਸ਼ ਕੀਤਾ ਗਿਆ ਹੈ:-

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

(ਵਾਰ ਮਲਾਰ ਮ: ੧, ਪੰ: ੧੨੯੧)

ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥

(ਜਪੁਜੀ, ਪੰ: ੭)

ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥
ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥

(ਆਸਾ ਮ: ੫, ਪੰ: ੩੯੮)

ਨਰਨਰਹ ਨਮਸਕਾਰੰ ॥
ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥

(ਰਾਮਕਲੀ ਮ: ੫, ਪੰ: ੯੦੧)

ਕਈ ਥਾਂ ਸ਼ਬਦੀ ਰੂਪ ਵਿਚ 'ਏਕ', 'ਏਕੰਕਾਰ' ਨਾਲ ਸੰਯੁਕਤ ਹੈ ਤੇ ਕਈ ਥਾਂ ਕੇਵਲ 'ਏਕ' ਵੀ ੧ੳ ਵੱਲ ਸੰਕੇਤ ਕਰ ਦਿੰਦਾ ਹੈ।

੧ੳ ਵਿਚ ੧ ਤੇ ⌒ ਦੇ ਵਿਚਾਲੇ ੳ ਦਾ ਸੰਕੇਤ ਉਹ ਤੇ ਉਸ ਵੱਲ ਵੀ ਹੈ, ਉਹ ਜੋ ਆਕਾਸ, ਧਰਤੀ, ਪਤਾਲ ਜਾਂ ਤਿੰਨ ਕਾਲਾਂ ਦਾ ਕਰਤਾ ਹੈ, ਉਸ ਦਾ ਸਰਗੁਣ ਸਰੂਪ ਵਿਚ ਕੋਈ ਨਾਂ ਨਹੀਂ, ਉਹ ਨਿਰਗੁਣ ਹੈ, ਅਰੂਪ ਹੈ ਤਾਂ ਉਸ ਵੱਲ ਕੇਵਲ ਸੰਕੇਤ ਕੀਤਾ ਜਾ ਸਕਦਾ ਹੈ, 'ਉਹ' ਕੇਵਲ ਸੰਕੇਤ ਹੈ। ਇਸ ਸੰਕੇਤ ਦੀ ਵੀ ਸਪੱਸ਼ਟ ਲੋੜ ਨਹੀਂ, ਉਸ ਦੇ ਗੁਣਾਂ ਦਾ ਗਾਇਣ ਹੋ ਸਕਦਾ ਹੈ :-

ਤਾ ਕੀਆ ਗਲਾ ਕਥੀਆ ਨਾ ਜਾਹਿ ॥
ਜੇ ਕੋ ਕਹੈ ਪਿਛੈ ਪਛੁਤਾਇ ॥

(ਜਪੁਜੀ, ਪੰ: ੫)

ਇਥੇ ਤਾਂ ਉਸ ਉਹ ਵਾਂਗ ਹੀ ਸੰਕੇਤ ਹੈ, ਇਉਂ ਹੀ ਹੇਠ ਲਿਖੀਆਂ ਪੰਕਤੀਆਂ ਵਿਚ 'ਤਿਸੁ':-

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥

(ਸੋਰਠਿ ਮ: ੧, ਪੰ: ੫੯੭)

'ਆਰਤੀ' ਵਿਚ ਸੰਬੋਧਨੀ ਸ਼ਬਦ 'ਤੇਰੀ' ਹੈ, ਪਰ ਇਹ ਪਰਿਭਾਸ਼ਤ ਕਰਨ ਦੀ ਲੋੜ ਨਹੀਂ ਕੌਣ, ਨਿਰਗੁਣੀ ਰੂਪ ਵਿਚ ਇਹ ਤਾਂ ਪਰਿਭਾਸ਼ਤ ਹੀ ਹੈ, ਉਸ 'ਤਾ' ਵਾਂਗ :-

ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥

(ਧਨਾਸਰੀ ਮ: ੧, ਆਰਤੀ, ਪੰ: ੬੬੩)

'ਤੇਰੀ' ਵਾਂਗ ਹੀ ਕਿਤੇ 'ਤੁਹਨੋ' ਹੈ:-

ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ
ਗਾਵੈ ਰਾਜਾ ਧਰਮੁ ਦੁਆਰੇ ॥

(ਜਪੁਜੀ, ਪੰ: ੬)

ਤੇ ਕਿਤੇ ਇਨ੍ਹਾਂ 'ਚੋਂ ਕੋਈ ਵੀ ਸ਼ਬਦ ਵਰਤਣ ਦੀ ਲੋੜ ਨਹੀਂ, ਸੰਬੰਧਨ ਕਿਸ ਬਾਰੇ ਹੈ ਅਸੀਂ, ਕਿਸ ਰੂਪ ਵਿਚ ਹੈ ਅਸੀਂ ਜਾਣਦੇ ਹਾਂ:-

ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥

(ਮਲਾਰ ਵਾਰ, ਮ: ੧, ਪੰ: ੧੨੭੯)

ਜਦੋਂ ੳ ਇਨ੍ਹਾਂ ਪੰਕਤੀਆਂ ਦੇ ਅਵਚੇਤਨ ਵਿਚ ਹੈ ਤਾਂ ਇਹ ਨਿਰਗੁਣ ਸੰਬੋਧਨ ਜਾਂ ਸੰਕੇਤ ਪੈਦਾ ਹੋ ਰਹੇ ਹਨ ਤੇ ਇਹ ਸਾਰੀ ਗੁਰਬਾਣੀ ਦਾ ਅਵਚੇਤਨ ਹੈ। ਤੂੰ, ਤੇਰਾ, ਤਾ ਅਤਿ ਨੇੜਤਾ, ਪ੍ਰੇਮ ਵਾਲੇ ਸੰਬੋਧਨ ਹਨ, ਕਈ ਵਾਰ ਇਕ ਸੰਬੋਧਨ ਮੂਕ ਹੈ, ਕਿਉਂਕਿ ਇਹ ੳ ਦੇ

ਚਿਹਨ 'ਚੋਂ ਜਾਗ ਰਹੇ ਹਨ।

ੳ ਕੇਵਲ ੳ ਤੱਕ ਸੀਮਤ ਨਹੀਂ, ਸਗੋਂ ਤ੍ਰੈ (ਤ੍ਰੈਗੁਣ) ਤੋਂ ਅਗੇਰੇ ਚਉਥਾ ⌒ ਜਿਸਨੇ ਅਗੇਰੇ ⌒ ਵਿਚ ਲੀਨ ਹੋ ਜਾਣਾ ਹੈ ਨੇ ੳ ਨੂੰ ਵਿਕਸਤ ਕਰ ਦਿੱਤਾ ਹੈ, ਉਸਦੇ ਰੂਪ ਨੂੰ ਬਦਲ ਦਿੱਤਾ ਹੈ, ਜਦੋਂ ਅਸੀਂ ਹੇਠ ਲਿਖੀਆਂ ਪੰਕਤੀਆਂ ਪੜ੍ਹਦੇ ਹਾਂ ਤਾਂ ਇਨ੍ਹਾਂ ਦਾ ਸੰਜਮੀ ਚਿਹਨ ਵੀ ੳ ਹੀ ਹੈ:-

ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥
ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥
ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥
ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥

(ਸੋਰਠਿ ਮ: ੩, ਪੰ: ੬੦੩)

ਤ੍ਰੈ ਗੁਣ ਮੇਟੇ ਖਾਈਐ ਸਾਰੁ ॥

ਨਾਨਕ ਤਾਰੇ ਤਾਰਣਹਾਰੁ ॥

(ਰਾਮਕਲੀ ਮ: ੧, ਸਿਧ ਗੋਸਟਿ, ਪੰ: ੯੪੦)

ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥

(ਸਿਰੀ ਮ: ੩, ਪੰ: ੩੦)

ਇਹ ਚਉਥਾ ਪਦ ਕੀ ਹੈ? ਜਿਸਨੇ ੳ ਨੂੰ ੳ 'ਚ ਵਿਕਸਤ ਕਰ ਦਿੱਤਾ ਹੈ। ਇਸਦਾ ਉਲੇਖ ਗੁਰਬਾਣੀ ਵਿਚ ਬਹੁਤ ਵਿਸਥਾਰ ਨਾਲ ਹੋਇਆ ਹੈ। ੳ ਇਸਦਾ ਵੀ ਚਿਹਨ ਹੈ, ਕਿਉਂਕਿ ਚੌਥੇ ਪਦ ਨਾਲ ੳ ਦਾ ਚਿਹਨ ਸੰਪੂਰਨ ਹੁੰਦਾ ਹੈ ਉਸਤੋਂ ਅਗੇਰੇ ਤਾਂ ⌒ ਦੇ ਚਿਹਨ ਨੇ ੧ੴ ਨੂੰ ਹੋਰ ਵਿਕਸਤ ਕਰਕੇ ਰੂਪਾਂਤ੍ਰਿਤ ਕਰ ਦੇਣਾ ਹੈ:-

1. ਚਉਥੇ ਪਦ ਮਹਿ ਸਹਜੁ ਹੈ
   ਗੁਰਮੁਖਿ ਪਲੈ ਪਾਇ ॥

(ਸਿਰੀ ਮ: ੩, ਪੰ: ੬੮)

2. ਚਉਥੀ ਪਦਵੀ ਗੁਰਮੁਖਿ ਵਰਤਹਿ
   ਤਿਨ ਨਿਜ ਘਰਿ ਵਾਸਾ ਪਾਇਆ ॥
   ਪੂਰੈ ਸਤਿਗੁਰਿ ਕਿਰਪਾ ਕੀਨੀ
   ਵਿਚਹੁ ਆਪੁ ਗਵਾਇਆ ॥

(ਭੈਰਉ ਮ: ੩, ਪੰ: ੧੧੩੦)

3. ਕਹਿ ਕਬੀਰ ਹਮਰਾ ਗੋਬਿੰਦੁ ॥
   ਚਉਥੇ ਪਦ ਮਹਿ ਜਨ ਕੀ ਜਿੰਦੁ ॥

(ਗੌਂਡ, ਕਬੀਰ, ਪੰ: ੮੭੧)

ਅਸੀਂ ⌒ ਦੇ ਚਿਹਨ ਨੂੰ ਵਿਸ਼ੇਸ਼ ਮਹਤਵ ਦਿੱਤਾ ਹੈ ਤੇ ਇਸ ਨਾਲ ਕਈ ਗੱਲਾਂ

ਸੰਬੰਧਤ ਕੀਤੀਆਂ ਹਨ। ਇਹ ਸ਼ੂਨਯ ਦੇ ਪੁਰਾਣੇ ਸੰਕਲਪ ਨੂੰ ਜਿਵੇਂ ਤੋੜਦਾ ਹੈ ਉਸ ਵੱਲ ਅਸੀਂ ਪਹਿਲਾਂ ਸੰਕੇਤ ਕਰ ਆਏ ਹਾਂ, ਪਰ ਉਸ ਸ਼ੂਨਯ ਤੇ ਸਪੇਸ ਵਿਚ ਜਿਨ੍ਹਾਂ ਅਨੁਭਵਾਂ, ਅਵਸਥਾਵਾਂ ਨੂੰ ਸਿਰਜਦਾ ਹੈ, ਉਨ੍ਹਾਂ ਦੀ ਬਾਕੀ ਗੁਰਬਾਣੀ ਵਿਚ ਪਹਿਚਾਣ ਕੀਤੀ ਜਾ ਸਕਦੀ ਹੈ। ਸੁੰਨ ਤੇ ਵਿਸਮਾਦ ਨੂੰ 'ਸੁਖਮਨੀ' ਵਿਚ ਜਿਵੇਂ ਅੰਤਰ ਸਬੰਧਤ ਕੀਤਾ ਗਿਆ ਸੀ, ਉਹ ਇੱਥੋਂ ਸਪੱਸ਼ਟ ਹੈ:-

ਸੁੰਨ ਸਮਾਧਿ ਅਨਹਤ ਤਹ ਨਾਦ ॥
ਕਹਨੁ ਨ ਜਾਈ ਅਚਰਜ ਬਿਸਮਾਦ ॥

(ਗਉੜੀ ਸੁਖਮਨੀ, ਮ: ੫, ਪੰ: ੨੯੩)

## ੴ / ਵਿਸਮਾਦ ਨਾਦ

ਗੁਰੂ ਨਾਨਕ ਨੇ ਵਿਸਮਾਦੁ ਦੀ ਪਛਾਣ ਬਹੁਤ ਵਿਸਥਾਰ ਨਾਲ ਕੀਤੀ। ਸਾਰੇ ਪਸਾਰੇ, ਕੁਦਰਤ, ਬ੍ਰਹਿਮੰਡ ਵਿਚੋਂ ਇਸ ਵਿਸਮਾਦ ਨੂੰ ਅਨੁਭਵਿਆ। ਵਿਸਮਾਦ ਦੇ ਇਸ ਸੰਕਲਪ ਨੇ ਗੁਰਬਾਣੀ ਦੇ ਵਿਚਾਰ-ਪ੍ਰਬੰਧ ਅਤੇ ਅਨੁਭਵ ਨੂੰ ਕੋਰੇ ਤਰਕ-ਸ਼ਾਸਤਰ ਜਾਂ ਦਰਸ਼ਨ ਨਾਲੋਂ ਅਗੇਰੇ ਲੈ ਆਂਦਾ। ਗਿਆਨ ਨੂੰ ਵੀ ਪੁਨਰ-ਪਰਿਭਾਸ਼ਤ ਕੀਤਾ। ਇਸ ਵਿਸਮਾਦ ਨੂੰ ਅਨੁਭਵ ਦਾ ਹਿੱਸਾ ਬਣਾਕੇ ਹੀ 'ਕਰਤਾਪੁਰਖ' ਦੀ ਸਿਰਜਨਾ ਲਈ 'ਵਾਹ ਵਾਹ' ਸਾਡੇ ਅੰਤਰੀਵ 'ਚੋਂ ਜਾਗਦੀ ਹੈ, 'ਵਾਹਿਗੁਰੂ' ਵੀ ਇਸੇ ਵਿਸਮਾਦ ਨਾਲ ਹੀ ਸੰਬੰਧਤ ਹੈ:-

ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥

(ਵਾਰ ਆਸਾ ਮ: ੧, ਪੰ: ੪੬੩-੪੬੪)

'ਵਿਸਮਾਦ' ਦੀ ਅਵਸਥਾ ਅਗਿਆਨ 'ਚੋਂ ਪੈਦਾ ਨਹੀਂ ਹੁੰਦੀ, ਗਿਆਨ ਦੇ ਬਾਅਦ ਪੈਦਾ ਹੁੰਦੀ ਹੈ। ਜਦੋਂ ਅਸੀਂ ੴ ਨੂੰ ਸਮਝ ਲੈਂਦੇ ਹਾਂ, ਆਪਣੇ ਅੰਗ ਸੰਗ ਕਰ ਲੈਂਦੇ ਹਾਂ, ਉਸਦੀ ਸਿਰਜਨਾ, ਉਸਦੀ ਸੁੰਦਰਤਾ ਨੂੰ ਸਮਝ ਲੈਂਦੇ ਹਾਂ ਤੇ ਸਾਡੇ ਅੰਦਰ ਇਕ ਨਵੀਂ ਕਿਸਮ ਦੀ 'ਅਸਥੈਟਿਕਸ' ਪੈਦਾ ਹੁੰਦੀ ਹੈ। ਅਸੀਂ ਇਸ ਸਿਰਜਨਾ ਨਾਲ, ਉਸਦੇ ਅਧਿਆਤਮ ਤੇ ਸੱਚ ਨਾਲ ਇਕ ਰਿਸ਼ਤਾ ਬਣਾ ਲੈਂਦੇ ਹਾਂ। ਸਾਡਾ ਸਮਾਜ, ਰਾਜਨੀਤੀ, ਆਰਥਕਤਾ, ਸਭਿਆਚਾਰ ਬਾਰੇ ਦ੍ਰਿਸ਼ਟੀਕੋਣ ਇਸ ਅਵਸਥਾ 'ਚੋਂ ਬਣਦਾ ਹੈ:-

1. ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥
   ਬਿਸਮਨ ਬਿਸਮ ਭਏ ਬਿਸਮਾਦਾ

ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥

(ਰਾਮਕਲੀ, ਮ: ੫, ਪੰ: ੮੯੩)

2. ਬਿਸਮਨ ਬਿਸਮ ਭਏ ਬਿਸਮਾਦ ॥
ਜਿਨਿ ਬੂਝਿਆ ਤਿਸੁ ਆਇਆ ਸ੍ਵਾਦ ॥

(ਗਉੜੀ ਸੁਖਮਨੀ, ਮ: ੫, ਪੰ: ੨੮੫)

ਇਹ ਅਵਸਥਾ ਤਾਂ ਉਡਦੇ ਲਾਲ ਗੁਲਾਲ ਰੰਗਾਂ ਵਰਗੀ ਹੈ। ਇਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਹੈ, ਜਿਵੇਂ ਗੂੰਗਾ ਇਸ ਨੂੰ ਅਨੁਭਵ ਕਰ ਰਿਹਾ ਹੋਵੇ ਤੇ ਕੇਵਲ ਮੁਸਕਰਾ ਹੀ ਸਕਦਾ ਹੋਵੇ। ਵਿਸਮਾਦੁ ਦੀ ਅਵਸਥਾ ਇਕ ਚੁੱਪ ਨੂੰ ਜਨਮ ਦਿੰਦੀ ਹੈ, ਪਰ ਇਹ 'ਚੁੱਪ' ਅਥਾਹ ਅਰਥਾਂ ਨਾਲ ਜੁੜੀ ਹੋਈ ਹੈ, ਇਕ 'ਮਹਾਂ ਚੁੱਪ' ਹੈ। ਇਹ ਅਵਸਥਾ ਕਿੰਨੀ ਕਾਵਿਕ ਹੈ, ਪ੍ਰਗੀਤਕ ਹੈ, ਪਰ ਮੂਕ ਹੈ, ਇਸ ਦੇ ਸੌਂਦਰਯ ਨੂੰ ਇਉਂ ਆਖਿਆ ਗਿਆ:-

ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥

(ਕਾਨੜਾ, ਮ: ੫, ਪੰ: ੧੩੦੨)

ਡਾ. ਗੁਰਭਗਤ ਸਿੰਘ ਨੇ ਆਪਣੀ ਪੁਸਤਕ **ਵਿਸਮਾਦੀ ਪੂੰਜੀ** ਵਿਚ ਵਿਸਮਾਦ ਨੂੰ ਅਧਿਆਤਮ ਅਤੇ ਅਨੰਦ ਦੀ ਅਵਸਥਾ ਦੇ ਨਾਲ-ਨਾਲ ਸਮੁੱਚੇ ਯਥਾਰਥ ਅਤੇ ਪ੍ਰਬੰਧ ਨਾਲ ਵੀ ਜੋੜਿਆ ਹੈ ਅਤੇ ਇਸ ਦ੍ਰਿਸ਼ਟੀ ਤੋਂ ਵਿਸਮਾਦ ਨੂੰ ਹੀ ਸਿਰਜਣਹਾਰ ਤੇ ਵਾਹਿਗੁਰੂ ਆਖਿਆ ਹੈ:-

"ਵਿਸਮਾਦ ਉਹ ਵਿਚਿੱਤਰਤਾ ਹੈ ਜੋ ਜੀਵਨ/ਸਿਰਜਣਾ ਦੀ ਬਹੁਪੱਖੀ ਤੇ ਬਹੁਰੰਗੀ ਉਪਜ ਹੈ। ਇਹ ਕੇਵਲ ਅਨੁਭਵੀ ਨਹੀਂ, ਸਗੋਂ ਅਸਲੀਅਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਆਸਾ ਦੀ ਵਾਰ" ਵਿਚ ਇਸ ਨੂੰ ਸਿੱਧਾਂਤਬੱਧ ਕੀਤਾ ਹੈ। "ਰੂਪ", "ਰੰਗ", "ਨਾਚ", "ਵੇਦ" ਸਭ ਵਿਸਮਾਦ ਉਪਜਾਉਂਦੇ ਹਨ। ਸਿਰਜਣਹਾਰ ਵੀ ਇਸ ਵਿਸਮਾਦੀ ਸਿਰਜਣਾ ਨੂੰ ਦੇਖ ਕੇ ਆਨੰਦ ਲੈ ਰਿਹਾ ਹੈ। ਇਹ ਸਿਰਜਣਹਾਰ ਆਪ ਹੀ ਵਾਹਿਗੁਰੂ ਹੈ ਵਾਹਿਗੁਰੂ ਦੇ ਅਰਥ ਹਨ; ਵਿਸਮਾਦ ਦਾ ਗੁਰੂ। ਰਾਗ ਸਾਰੰਗ ਵਿਚ ਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ ਹੈ ਕਿ ਵਿਸਮਾਦ ਵਿਚ ਮਨੁੱਖ ਮਨੋਹਰ ਗੁਣ ਹੀ ਨਹੀਂ ਗਾਉਂਦਾ ਸਗੋਂ 'ਨਿਰਭਉ' ਵੀ ਬਣਦਾ ਹੈ। ਮਸ਼ੀਨੀ ਮਨੁੱਖ ਨੂੰ ਕਿਵੇਂ ਬ੍ਰਹਿਮੰਡੀ ਸੰਗੀਤ ਨਾਲ ਜੋੜਿਆ ਜਾਏ? ਇਸ ਨੂੰ ਬ੍ਰਹਮੰਡੀ ਇੱਕਸੁਰਤਾ ਕਿਵੇਂ ਦਿੱਤੀ ਜਾਵੇ? ਸਾਡੇ ਰਾਜਨੀਤਕ ਅਤੇ ਆਰਥਿਕ ਪ੍ਰਬੰਧਾਂ ਦੇ ਸਾਹਮਣੇ ਇਕ ਵੱਡੇ ਪ੍ਰਸ਼ਨ ਹਨ ਜਿਨ੍ਹਾਂ ਦੇ ਉੱਤਰ ਲੱਭੇ ਜਾ ਰਹੇ ਹਨ।" (ਪੰਨਾ: ੯-੧੦)

## ੧ਓ / ਅਨਹਦ ਨਾਦ

੧ਓ ਦਾ ਸੰਬੰਧ 'ਵਿਸਮਾਦ' ਦੇ ਨਾਲ ਨਾਲ ਅਨਹਦ ਨਾਲ ਹੈ। ਦੋਨਾਂ ਨਾਲ 'ਨਾਦ' ਸ਼ਬਦ ਵੀ ਹੈ (ਵਿਸਮਾਦ ਨਾਦ, ਅਨਹਦ ਨਾਦ) ਵਿਸ਼ੇਸ਼ ਤੌਰ 'ਤੇ ੴ ਉਸ ਨਾਦ ਨੂੰ ਪਰਿਭਾਸ਼ਤ

ਕਰਦਾ ਹੈ। ਇਹ ਨਾਦ ਵਿਸਮਾਦੀ ਤਾਂ ਹੈ ਹੀ, ਇਹ ਅਨਹਦ ਵੀ ਹੈ। ਇਸਦਾ ਕੋਈ ਪਾਰਾਵਾਰ ਨਹੀਂ। ਇਸ ਦੇ ਅਨੇਕ ਰੰਗ ਤੇ ਅਨੇਕ ਅਨੁਭਵ ਹਨ। ਇਸ ਨੂੰ ਕਾਲ ਦੇ ਬੰਧਨਾਂ ਵਿਚ ਵੀ ਨਹੀਂ ਬੰਨ੍ਹਿਆ ਜਾ ਸਕਦਾ। ਅਨਹਦ ਨਾਦ ਉਸ ਅਕਾਲ ਦਾ ਨਾਦ ਹੈ। ਉਵੇਂ ਹੀ ਵਿਸ਼ਾਲ/ਅਨੰਤ ਸਪੇਸ ਵਿਚ ਵੀ ਇਹ ਅਨਹਦ ਨਾਦ ਰਮਿਆ ਹੋਇਆ ਹੈ। ਇਸੇ ਲਈ ਇਹ ਸ਼ੂਨਯ ਹੁੰਦਿਆਂ ਵੀ ਸ਼ੂਨਯ ਨਹੀਂ। ਇਹ ਬ੍ਰਹਮ ਹੈ, ਪਰਮ ਸੱਤਾ ਹੈ। ੴ ਅਨਹਦ ਨੂੰ ਅਨੰਤਤਾ ਦੇ ਰੂਪ ਵਿਚ ਦੇਖਦਾ ਹੈ। ਇਸ ਅਨਹਦ ਨੇ ਭਵਿੱਖ ਵਿਚ ਫੈਲਦੇ ਜਾਣਾ ਹੈ। ਭੌਤਿਕ-ਵਿਗਿਆਨੀ ਆਖਦੇ ਹਨ, ਸਪੇਸ ਹੋਰ ਫੈਲ ਰਹੀ ਹੈ, ਅਨਹਦ ਉਸੇ ਤਰ੍ਹਾਂ ਫੈਲਦਾ ਜਾਂਦਾ ਹੈ। ਕਲਾਸਿਕੀ ਸੰਗੀਤ ਇਸ ਅਨਹਦ ਨੂੰ ਹੀ ਸੁਰ-ਬੱਧ ਕਰਨ ਦਾ ਯਤਨ ਕਰਦਾ ਹੈ, ਇਸੇ ਲਈ ਸੁਰਾਂ ਅਮੂਰਤ ਅਨੁਭਵ ਨੂੰ ਸਾਡੇ ਅੰਦਰ ਸਾਕਾਰ ਕਰਦੀਆਂ ਹਨ। ਸਾਡੇ ਅੰਦਰ 'ਅਨੰਦ' ਦਾ ਸੰਚਾਰ ਹੁੰਦਾ ਹੈ। ਅਸੀਂ ਉਸ 'ਅਨਹਦ' ਭਰਪੂਰ ਸ਼ੂਨਯ ਨੂੰ ਆਪਣੇ ਅੰਦਰ ਰਚਾਕੇ ਬ੍ਰਹਮ ਨਾਲ ਇਕ ਸੁਰ ਹੁੰਦੇ ਹਾਂ। ਇਸਦਾ ਪੱਲਾ ਸਾਨੂੰ ੴ ਨੂੰ ਫੜਾਇਆ ੴ ਨੇ ਇਕ ਅਨੰਤ ਧੁਨ ਸਾਡੇ ਅੰਦਰ ਲੀਨ ਕਰ ਦਿੱਤੀ।

ਅਨਹਦ ਨਾਦ ਦੀ ਗੱਲ ਜੋਗੀਆਂ ਨੇ ਵੀ ਛੇੜੀ ਸੀ। ਉਹ ਕੁੰਡਲਿਨੀ ਜੋਗ ਵਿਚ ਅਨਹਦ ਨੂੰ ਜਗਾਉਂਦੇ ਤੇ ਆਕਾਸ ਵੱਲ ਗਤੀਸ਼ੀਲ ਕਰਦੇ ਹਨ। 'ਓ' ਜ਼ਮੀਨ ਤੋਂ ਆਕਾਸ਼ ਵੱਲ ਜਾਗਰਤ ਹੁੰਦਾ ਕੁੰਡਲਿਨੀ ਦੀ ਪ੍ਰਕਿਰਿਆ ਹੈ। ਗੋਰਖ ਨਾਥ ਨੇ ਇਸੇ ਲਈ ਅਨਹਦ ਨਾਦ ਨੂੰ ਅਨੁਭਵ ਕਰਦਿਆਂ ਬਾਹਰੀ ਕਿਰਿਆਵਾਂ ਤੇ ਜ਼ੋਰ ਨਹੀਂ ਦਿੱਤਾ, ਆਤਮਾ ਅੰਦਰ ਅਨਹਦ ਨਾਦ ਨੂੰ ਸੁਨਣ ਲਈ ਆਖਿਆ ਅਨਹਦ ਨਾਦ ਗਗਨ ਮੇ 'ਬਾਜੈ' ਵੀ ਕਿਹਾ, ਪਰ ਜ਼ੋਰ ਅੰਦਰਲੇ ਅਨਹਦ ਨਾਦ ਤੇ ਹੀ ਦਿੱਤਾ:-

1. ਸਬਦ ਅਤੀਤ ਅਨਾਹਦ ਬੋਲੈ,  
   ਅੰਤਰਿ ਗੀਤ ਸਮਾਇਆ।
2. ਅਨਹਦ ਸਬਦ ਬਜਾਤਾ ਰਹੈ  
   ਸਿੱਧ ਸੰਕੇਤ ਸ੍ਰੀ ਗੋਰਖ ਹੈ।
3. ਨਾਦ ਬਿੰਨ ਲੇ ਕਾਇਆ ਉਤਪਤੀ,  
   ਨਾਦ ਬਿੰਨ ਰੂਪੀ ਬੋਲੀਏ ਓਂਕਾਰ।

ਗੁਰਬਾਣੀ ਵਿਚ ੴ ਨੇ ਅਨਹਦ ਨਾਦ ਸਾਰੇ ਪਸਾਰੇ ਵਿਚ ਬਹੁਤ ਵਿਸ਼ਾਲ ਕਰ ਦਿੱਤਾ। ਗੁਰਬਾਣੀ ਵਿਚ ਇਸੇ ਲਈ ਅਨਹਦ ਨਾਲ ਸੰਬੰਧਤ ਕਈ ਸ਼ਬਦ ਹਨ ਜਿਵੇਂ ਅਨਹਦ ਨਾਦ, ਅਨਹਦ ਬਾਣੀ, ਅਨਹਦ ਸ਼ਬਦ, ਅਨਹਦ ਧੁਨੀ, ਅਨਹਦ ਝੁੰਨਕਾਰ, ਆਦਿ:-

1. ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥  
   ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥

(ਗਉੜੀ ਸੁਖਮਨੀ ਮ: ੫, ਪੰ: ੨੬੩)

2. ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥
(ਸੋਰਠਿ ਮ: ੩, ਪੰ: ੬੦੨)

3. ਅਨਹਦ ਬਾਣੀ ਪੂੰਜੀ ॥
ਸੰਤਨ ਹਥਿ ਰਾਖੀ ਕੂੰਜੀ ॥
(ਰਾਮਕਲੀ ਮ: ੫, ਪੰ: ੮੯੩)

4. ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥
(ਆਸਾ ਮ: ੧, ਪੰ: ੪੩੬)

5. ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥
(ਕਾਨੜਾ ਮ: ੪, ਪੰ: ੧੩੦੮)

6. ਤਿਨਿ ਕਰਤੈ ਇਕੁ ਚਲਤੁ ਉਪਾਇਆ ॥
ਅਨਹਦ ਬਾਣੀ ਸਬਦੁ ਸੁਣਾਇਆ ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥
ਕਾਰਣੁ ਕਰਤਾ ਕਰਦਾ ਆਇਆ ॥ (ਭੈਰਉ ਮ: ੩, ਪੰ: ੧੧੫੪)

## ੧ਓ / ਸ੍ਰਿਸ਼ਟੀ ਉਤਪਤੀ

ਪ੍ਰਿਥਮ ਕਾਲ ਜਬ ਕਰਾ ਪਸਾਰਾ ॥
ਓਅੰਕਾਰ ਤੇ ਸ੍ਰਿਸ਼ਟਿ ਉਪਾਰਾ ॥ (ਬਚਿਤ੍ਰ ਨਾਟਕ)

੧ਓ ਸ੍ਰਿਸ਼ਟੀ ਉਤਪਤੀ ਦਾ ਵੀ ਸੰਕਲਪੀ ਚਿਹਨ ਹੈ। ਸ੍ਰਿਸ਼ਟੀ ਉਤਪਤੀ ਬਾਰੇ ਵਿਗਿਆਨ ਦੀ ਆਪਣੀ ਖੋਜ ਜਾਂ ਅਨੁਮਾਨ ਹਨ ਤੇ ਰਿਗਵੇਦ ਤੋਂ ਲੈ ਕੇ ਅਗੇਰੇ ਤੱਕ ਅਪਣੇ ਵਿਚਾਰ। ਬੁੱਧ ਮੱਤ, ਜੈਨ ਮੱਤ ਨੇ ਆਪਣੇ ਵਿਚਾਰ ਦਿੱਤੇ। ਇਸ ਵਿਚਾਰ-ਵਿਕਾਸ ਦੇ ਆਧਾਰ ਤੇ ਇਹ ਆਖਿਆ ਗਿਆ:- "ਵੇਦਾਂ ਵਿਚ ਕਿਤੇ ਅਗਨੀ, ਕਿਤੇ ਇੰਦ੍ਰ, ਕਿਤੇ ਵਿਸ਼ਵਕਰਮਾ ਅਤੇ ਕਿਤੇ ਵਰੁਣ ਦੁਆਰਾ ਸ੍ਰਿਸ਼ਟੀ ਵੀ ਉਤਪਤੀ ਮੰਨੀ ਗਈ ਹੈ। ਉਪਨਿਸ਼ਦਾਂ ਵਿਚ ਸ੍ਰਿਸ਼ਟੀ ਦੀ ਉਤਪਤੀ ਅਵਿਨਾਸ਼ੀ ਬ੍ਰਹਮ ਤੋਂ ਮੰਨੀ ਗਈ ਹੈ। ਜਿਵੇਂ ਅਗਨੀ ਤੋਂ ਅਸੰਖ ਚਿੰਗਾਰੀਆਂ ਨਿਕਲਕੇ ਫਿਰ ਖਤਮ ਹੋ ਜਾਂਦੀਆਂ ਹਨ, ਉਸੇ ਤਰ੍ਹਾਂ ਹੀ ਅਵਿਨਾਸ਼ੀ ਤੋਂ ਸਾਰਾ ਪਸਾਰਾ ਹੁੰਦਾ ਹੈ ਅਤੇ ਫਿਰ ਉਸੇ ਵਿਚ ਵਿਲੀਨ ਹੋ ਜਾਂਦਾ ਹੈ। ਜੈਨ ਮੱਤ ਅਨੁਸਾਰ ਦ੍ਰਵਯ-ਸੰਯੋਗ ਤੋਂ ਸੰਸਾਰ ਦੀ ਉਤਪਤੀ ਹੁੰਦੀ ਹੈ। ਬੋਧ-ਮੱਤ ਵਾਲੇ ਜਗਤ ਨੂੰ ਸੁਤੰਤਰ-ਸੱਤਾ ਸਮਝਦੇ ਹੋਇਆਂ ਵੀ ਇਸਨੂੰ ਪਰਿਵਰਤਨਸ਼ੀਲ ਮੰਨਦੇ ਹਨ।"[10]

ਗੁਰਬਾਣੀ ਨੇ ਸ੍ਰਿਸ਼ਟੀ ਰਚਨਾ ਬਾਰੇ ਇਨ੍ਹਾਂ ਸਾਰੇ ਵਿਚਾਰਾਂ ਤੋਂ ਅਪਣੇ ਆਪ ਨੂੰ

10. ਡਾ. ਰਤਨ ਸਿੰਘ ਜੱਗੀ, **ਗੁਰੂ ਗ੍ਰੰਥ ਵਿਸ਼ਵ ਕੋਸ਼**, (ਭਾਗ ਪਹਿਲਾ), ਪੰਨਾ-264.

ਵੱਖ ਕੀਤਾ ਹੈ। ਇਸਦਾ ਅਤਿ ਸੰਜਮੀ ਰੂਪ ਵਿਚ ਪ੍ਰਗਟਾ ੧ੴ ਵਿਚ ਹੁੰਦਾ ਹੈ। ਇਕ ਪਰਮਸ਼ਕਤੀ ਦਾ ਨਿਰਣਾ ਹੋਣ ਦੇ ਨਾਲ ਹੀ, ਇਹ ਵੀ ਪ੍ਰਗਟ ਹੈ ਕਿ ਸ੍ਰਿਸ਼ਟੀ ਦੀ ਰਚਨਾ ਲਈ ਬ੍ਰਹਮਾ, ਵਿਸ਼ਨੂੰ ਮਹੇਸ਼ ਨਹੀਂ ਸਿਰਜੇ ਗਏ। ਉਹ ਪੌਰਾਣਿਕ ਸਿਰਜਨਾ ਹੈ। ਸ੍ਰਿਸ਼ਟੀ ਨੂੰ ਓ (ਉਸਨੇ) ਵਿਸ਼ਾਲ ਸਪੇਸ ਵਿਚ ਸਿਰਜਿਆ ਹੈ, ਜਿਸਦਾ ਪ੍ਰਗਟਾ ⌒ ਹੈ। ਇਸਨੂੰ ਉਹ '੧' ਆਪ ਹੀ ਜਾਣਦਾ ਹੈ। 'ਅਰਬਦ ਨਰਬਦ ਧੰਦੂਕਾਰਾ' ਇਸ ਸਿਰਜਨਾ ਤੋਂ ਪਹਿਲਾਂ ਦੀ ਅਵਸਥਾ ਹੈ, ਜਦੋਂ ਦਿਨ, ਰਾਤ, ਚੰਦ, ਸੂਰਜ, ਪੌਣ ਪਾਣੀ ਕੁਝ ਵੀ ਨਹੀਂ ਸਨ। ਉਸ ਅਵਸਥਾ ਵਿਚ 'ਜਾ ਤਿਸੁ ਭਾਵਾ ਤਾ ਜਗਤ ਉਪਾਇਆ' ਦਾ ਚਿਹਨ ਹੈ। ਸ਼ਬਦ ਦੇ ਜਨਮ ਲੈਣ ਦੀ ਪ੍ਰਕਿਰਿਆ ਹੈ। ਉਹ ਹੁਕਮੁ ਕਰ ਕੇ ਦੇਖ ਰਿਹਾ ਹੈ। ਉਸ '੧' ਤੋਂ ⌒ ਫੈਲ ਰਿਹਾ ਹੈ।

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥
ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥
ਨਾ ਤਦਿ ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥
ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥
ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥
ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੁਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥
ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥
ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ ॥
ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥
ਭਾਉ ਨ ਭਗਤੀ ਨਾ ਸਿਵ ਸਕਤੀ ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥

ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥
ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥

(ਮਾਰੂ ਮ: ੧, ਪੰ: ੧੦੩੫-੧੦੩੬)

ਸ੍ਰਿਸ਼ਟੀ-ਰਚਨਾ ਅਰਥਾਤ ਸਿਰਜਨਾ ਦੀ ਇਹ ਜੋ ਪ੍ਰਕਿਰਿਆ ਵਾਪਰੀ ਇਹ ਵਿਸਮਾਦ ਪੈਦਾ ਕਰਦੀ ਹੈ। ਇਸ ਬਾਰੇ ਇਕ ਨਿਰਣੇ ਤੇ ਨਹੀਂ ਪਹੁੰਚਿਆ ਜਾ ਸਕਦਾ। ਇਹ ਸ੍ਰਿਸ਼ਟੀ ਸਤਿ ਹੈ, ਯਥਾਰਥ ਹੈ, ਪਰ ਇਸਦਾ ਵਿਸਥਾਰ ਉਸਦੇ ਕੋਲ ਹੈ। 'ਏਕੰਕਾਰ' ਨਾਲ ਇਸ ਪ੍ਰਕਿਰਿਆ ਨੂੰ ਸੰਬੰਧਤ ਕੀਤਾ ਗਿਆ ਹੈ:-

1. ਆਪਿ ਸਤਿ ਕੀਆ ਸਭੁ ਸਤਿ ॥
ਤਿਸੁ ਪ੍ਰਭ ਤੇ ਸਗਲੀ ਉਤਪਤਿ ॥
ਤਿਸੁ ਭਾਵੈ ਤਾ ਕਰੇ ਬਿਸਥਾਰੁ ॥
ਤਿਸੁ ਭਾਵੈ ਤਾ ਏਕੰਕਾਰੁ ॥

(ਗਉੜੀ ਸੁਖਮਨੀ ਮ: ੫, ਪੰ: ੨੯੪)

2. ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥
ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥
ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥

(ਮਾਰੂ ਮ: ੫, ਪੰ: ੧੦੦੩)

3. ਨਰਨਰਹ ਨਮਸਕਾਰੰ ॥
ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥
ਹਰਨ ਧਰਨ ਪੁਨ ਪੁਨਹ ਕਰਨ ॥ ਨਹ ਗਿਰਹ ਨਿਰੰਹਾਰੰ ॥

(ਰਾਮਕਲੀ ਮ: ੫, ਪੰ: ੯੦੧)

4. ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥

(ਰਾਮਕਲੀ ਮ: ੫, ਪੰ: ੯੨੯)

5. ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ ॥
ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ ॥

(ਗੂਜਰੀ ਮ: ੪, ਪੰ: ੪੦੭)

ਜਿਵੇਂ 'ਓਅੰਕਾਰ' ਜਾਂ ੧ੳ ਦਾ ਸਿੱਧਾ ਜ਼ਿਕਰ ਨਹੀਂ ਵੀ, ਉਥੇ 'ਕੀਤਾ ਪਸਾਉ ਏਕੋ ਕਵਾਉ ਤਿਸਤੇ ਹੋਏ ਲਖ ਦਰੀਆਉ॥(ਜਪੁ) ਦਾ ਵਿਸਥਾਰ ਹੈ। ਉਸ ਸੁੰਨ ਤੋਂ ੧ੳ ਦੇ ਪਾਸਾਰ'ਚੋਂ ਸ੍ਰਿਸ਼ਟੀ ਉਤਪਤੀ ਤੇ ਵਿਕਾਸ ਕਿਵੇਂ ਹੈ, ਇਸ ਦਾ ਵਿਸਥਾਰ ਕਈ ਥਾਂ ਸਾਹਮਣੇ ਆਉਂਦਾ ਹੈ:-

1. ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥
(ਗੂਜਰੀ ਵਾਰ ਮ: ੩, ਪੰ: ੫੦੯)

2. ਕੇਤੜਿਆ ਦਿਨ ਗੁਪਤੁ ਕਹਾਇਆ ॥
ਕੇਤੜਿਆ ਦਿਨ ਸੁੰਨਿ ਸਮਾਇਆ ॥
ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ ॥
(ਮਾਰੂ ਸੋਲਹੇ ਮ: ੫, ਪੰ: ੧੦੮੧)

3. ਕੇਤੇ ਜੁਗ ਵਰਤੇ ਗੁਬਾਰੈ ॥
ਤਾੜੀ ਲਾਈ ਅਪਰ ਅਪਾਰੈ ॥
ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥
ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥
ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥
(ਮਾਰੂ ਮ: ੧, ਪੰ: ੧੦੨੬)

ਇਉਂ ਸ੍ਰਿਸ਼ਟੀ ਉਤਪਤੀ ਦਾ ਮੂਲ ੧ੳ ਹੈ ਤੇ ਇਹੀ ਉਸ ਪ੍ਰਕਿਰਿਆ ਦਾ ਮੂਲ ਚਿਹਨ।

## ੧ੳ / ਗੁਰ ਮੰਤਰ

ਗੁਰਬਾਣੀ ਵਿਚ ਬਹੁਤ ਥਾਂ ਤੇ ਗੁਰ ਮੰਤਰ ਦੀ ਗੱਲ ਕੀਤੀ ਗਈ ਹੈ, ਜਿਸ ਵਿਚ ੧ੳ / ਮੂਲ ਮੰਤਰ ਤਾਂ ਸ਼ਾਮਲ ਹੀ ਹਨ, ਪਰ ਗੁਰ ਮੰਤਰ, ਗੁਰੂ ਦੀ ਸਿਖਿਆ, ਗਿਆਨ ਹੈ। ਮੰਤਰ ਸ਼ਬਦ ਵੇਦ ਕਾਲ ਤੋਂ ਹੀ ਚੱਲਿਆ ਆ ਰਿਹਾ ਸੀ, ਪਰ ਇਹ ਸੰਜਮ ਵਿਚ ਬੱਝੇ ਮੰਤਰ ਬਣ ਗਏ ਸਨ, ਜੋ ਕਰਮਕਾਂਡ ਨਾਲ ਜੁੜ ਗਏ ਸਨ। ਮੂਲ ਮੰਤਰ ਤੇ ਗੁਰ ਮੰਤਰ ਵਿਚ ਇਹ ਸ਼ਬਦ ਲੋਕ-ਪ੍ਰੰਪਰਾ 'ਚੋਂ ਅਪਣਾਇਆ ਗਿਆ। ਗਾਇਤਰੀ ਮੰਤਰ ਵੀ ਇਸੇ ਵਿਧੀ ਵਿਚ ਪ੍ਰਚੱਲਤ ਸੀ। ਮੂਲ ਮੰਤਰ ਤੇ ਗੁਰੂ ਮੰਤਰ ਨੇ ਇਸ ਸੰਜਮੀ-ਗਿਆਨ ਨੂੰ ਗੁਰਬਾਣੀ ਨਾਲ ਜੋੜਿਆ:-

1. ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥
(ਮਾਰੂ ਮ: ੧, ਪੰ: ੧੦੪੦)

2. ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥
ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥

(ਵਡਹੰਸ ਮ: ੫, ਪੰ: ੫੭੬)

ਇਸ ਗੁਰਮੰਤ੍ਰ ਵਿਚ ਸਭ ਤੋਂ ਵੱਧ ਮਹੱਤਵ ਨਾਮ ਦਾ ਹੈ, ਇਸੇ ਲਈ ਇਸਨੂੰ ਕੁਝ ਥਾਵਾਂ ਤੇ ਨਾਮ ਮੰਤ੍ਰ ਵੀ ਆਖਿਆ ਗਿਆ ਹੈ:-

1. ਸਰਬ ਕਲਾ ਸੋਈ ਪਰਬੀਨ ॥
ਨਾਮ ਮੰਤ੍ਰੁ ਜਾ ਕਉ ਗੁਰਿ ਦੀਨ॥

(ਕਾਨੜਾ ਮ: ੫, ਪੰ: ੧੨੯੮)

2. ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥

(ਸਲੋਕ ਮ: ੫, ਸਹਸਕ੍ਰਿਤੀ, ਪੰ: ੧੩੫੭)

3. ਨੰਨਾਕਾਰੁ ਨ ਹੋਤਾ ਤਾ ਕਹੁ ॥
ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ॥

(ਗਉੜੀ ਮ: ੫, ਪੰ: ੨੫੭)

ਮੂਲ ਮੰਤ੍ਰ ਵਿਚ ੧ਓ ਦਾ ਨਿਕਟ ਸ਼ਬਦ 'ਸਤਿਨਾਮੁ' ਹੈ, 'ਸਤਿਨਾਮੁ' ਵਿਚ ੧ਓ ਰਮਿਆ ਹੋਇਆ ਹੈ। ਇਸੇ ਲਈ 'ਨਾਮੁਮੰਤ੍ਰ' ਕਈ ਥਾਂ ਤੇ 'ਸਚੁ' ਤੇ 'ਸਤਿ' ਨਾਲ ਸੰਬੰਧਤ ਹੋਕੇ ਸਾਕਾਰ ਹੁੰਦਾ ਹੈ:-

ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥
ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥

(ਵਡਹੰਸ ਮ: ੫, ਪੰ: ੫੬੨)

ਇਉਂ ਗੁਰਮੰਤ੍ਰ ਗੁਰਬਾਣੀ ਦੇ ਸਮੁਚੇ ਸੰਦੇਸ਼, ਗਿਆਨ ਨਾਲ ਸੰਬੰਧਤ ਹੈ। ੧ਓ ਉਸਦਾ ਸਭ ਤੋਂ ਸੰਜਮੀ ਰੂਪ ਹੈ ਤੇ ਗੁਰਬਾਣੀ ਵਿਚ ਉਸਦਾ ਵਿਸਥਾਰ ਪ੍ਰਾਪਤ ਹੈ।

## ੧ਓ - ਬੀਜ- ਅੱਖਰ ਤੇ ਇਕਾਖਰ

ਪ੍ਰਾਚੀਨ ਸਮੇਂ ਵਿਚ ਗ੍ਰੰਥਾਂ ਵਿਚ ਬੀਜ-ਅੱਖਰ ਦਾ ਸੰਕਲਪ ਸਾਹਮਣੇ ਆਇਆ, ਜਿਸ ਤੋਂ ਹੋਰ ਅੱਖਰਾਂ ਜਾਂ ਧੁਨੀਆਂ ਦਾ ਵਿਕਾਸ ਹੁੰਦਾ ਹੈ। ਉਹ ਬੀਜ-ਅੱਖਰ ਤਾਂ ਆਦਰਸ਼ਵਾਦੀ ਰੂਪ ਵਿਚ ਪ੍ਰਮਾਤਮਾ ਅਰਥਾਤ ਪਾਰਬ੍ਰਹਮ ਨੂੰ ਮਿੱਥਿਆ ਗਿਆ। ਓਮ ਉਸਦਾ ਪ੍ਰਤੀਕ ਹੈ। ਇਸ ਲਈ ਵਰਣਮਾਲਾ ਜਾਂ ਬੀਜ ਅੱਖਰ ॐ ਬਣਿਆ। ਇਕਾਖਰ ਜਿਸ 'ਚੋਂ ਬਾਕੀ ਵਰਣਮਾਲਾ ਫੈਲਦੀ ਹੈ। ਜਦੋਂ ੧ਓ ਅਪਣੇ ਨਵੇਂ ਸੰਕਲਪੀ ਰੂਪ ਵਿਚ ਸਾਹਮਣੇ ਆਉਂਦਾ ਹੈ। ਦੇਵ ਵਿਸ਼ਵਾਸਾਂ ਜਾਂ ਮੂਲ ਤੌਰ 'ਤੇ ਸਰਗੁਣੀ-ਸਰੂਪ ਵਾਲੀ ਦੇਵਨਾਗਰੀ ਦੀ ਥਾਂ ਗੁਰਮੁਖੀ ਜਾਂ ਪੰਜਾਬੀ ਲਿੱਪੀ ਸਾਹਮਣੇ ਆਉਂਦੀ ਹੈ ਤਾਂ ੧ਓ ਉਸਦਾ ਬੀਜ-ਅੱਖਰ ਜਾਂ ਇਕਾਖਰ ਬਣ ਜਾਂਦਾ ਹੈ, ਜਿਸ ਨਾਲ ਹੋਰ ਰਚਨਾ ਸੰਬੰਧਤ ਰਹਿੰਦੀ ਹੈ। ਇਸ ਇਕਾਖਰ ਨੂੰ ਤੋੜਿਆ ਨਹੀਂ ਜਾ ਸਕਦਾ। ਇਹ ਸੰਯੁਕਤ ਹੈ। ਇਸ ਲਈ ਇਹ ਇਕ ਚਿਹਨ ਹੈ। ਇਸਨੂੰ

ਅਨੁਵਾਦ ਨਹੀਂ ਕੀਤਾ ਜਾ ਸਕਦਾ। ਇਸਦੇ ਜੋ ਅਰਥ ਇਸ ਸੰਕਲਪੀ ਚਿਹਨ ਵਿਚ ਸਾਕਾਰ ਹੁੰਦੇ ਹਨ, ਉਹ ਹੋਰ ਸ਼ਬਦਾਂ ਨਾਲ ਇਸੇ ਰੂਪ ਵਿਚ ਸਾਕਾਰ ਨਹੀਂ ਹੁੰਦੇ।

## ੴ / ਕਾਵਿ-ਸ਼ਾਸਤਰੀ ਦ੍ਰਿਸ਼ਟੀ

ੴ ਨੂੰ ਅਸੀਂ ਸੰਕਲਪੀ-ਚਿਹਨ ਆਖਿਆ ਹੈ। ਜੋ ਬਾਕੀ ਰਚਨਾ ਦੇ ਵਿਸਥਾਰ ਦਾ ਮੂਲ ਹੈ। 'ਜਪੁ' ਦੇ ਮੰਗਲਾਚਰਣ ਜਾਂ ਮੂਲ ਮੰਤਰ ਦਾ ਇਹ ਮੁੱਢਲਾ ਇਕਾਖਰ ਹੈ ਤੇ 'ਜਪੁ' ਕਾਵਿ ਹੈ। ਕੀ ੴ ਨੂੰ ਇਸੇ ਕਾਵਿ-ਸ਼ਾਸਤਰ ਨਾਲ ਸੰਬੰਧਤ ਕੀਤਾ ਜਾਵੇ ਕੀ ੴ ਦਾ ਅਪਣਾ ਵੀ ਕੋਈ ਕਾਵਿ-ਸ਼ਾਸਤਰ ਬਣਦਾ ਹੈ? ਮੂਲ ਮੰਤਰ ਤਾਂ ਕਾਵਿ ਅਤੇ ਗਦ ਦੋਵੇਂ ਹੈ। ਇਸਦੀ ਵਿਧਾ ਵੱਖਰੀ ਹੈ, ਇਸ ਲਈ ੴ ਦੇ ਕਾਵਿ-ਸ਼ਾਸਤਰੀ ਪੱਖਾਂ ਦਾ ਅਨੁਮਾਨ ਲਾਉਣਾ ਚਾਹੀਦਾ ਹੈ।

ਭਾਈ ਸੰਤੋਖ ਸਿੰਘ ਨੇ ੴ ਨੂੰ 'ਬਿਸ਼ੇਖਾਲੰਕਾਰ' ਆਖਿਆ ਹੈ, ਕਿਉਂਕਿ ਓਅੰਕਾਰ ਸਾਰੇ ਥਾਵੇਂ ਬਿਖਰਿਆ ਹੋਇਆ ਹੈ। ਉਨ੍ਹਾਂ ਨੇ ਓ ਨੂੰ ਉਲੇਖਾਲੰਕਾਰ ਆਖਿਆ, ਕਿਉਂਕਿ ਇਸ ਨੂੰ ਕਈ ਵਿਧੀਆਂ ਤੇ ਰੀਤਾਂ ਨਾਲ ਵਰਨਣ ਕੀਤਾ ਗਿਆ। 'ਓ' ਨੂੰ ਹੀ ਸਤਿਨਾਮ, ਕਰਤਾਪੁਰਖ, ਨਿਰਭਉ, ਨਿਰਵੈਰ, ਅਜੂਨੀ, ਸੈਭੰ ਆਖਿਆ ਗਿਆ ਹੈ।

ਪੁਰਾਤਨ ਜਨਮ ਸਾਖੀ ਵਿਚ ਮੂਲ ਮੰਤਰ ਨੂੰ ਇਕ ਸ਼ਲੋਕ ਅਖਿਆ ਮਿਲਦਾ ਹੈ ਤੇ ੴ ਸਲੋਕ ਦਾ ਪਹਿਲਾਂ ਸ਼ਬਦ ਹੈ। ਰਾਜਾ ਸ਼ਿਵਨਾਭ ਦੀ ਸਾਖੀ ਵਿਚ ਸ਼ਬਦ ਹਨ। "ਤਬ ਸਿੰਘਲਾਦੀਪ ਦੀ ਸੁਰਤਿ ਹੋਈ। ਜਾਇ ਸਮੁੰਦ੍ਰ ਅਸਗਾਹ ਵਿਚ ਖੜੇ ਹੋਇ। ਤਬ ਬਾਬੇ ਆਖਿਆ: 'ਏਹ ਅਸਗਾਹ ਸਮੁੰਦਰ ਕਿਉਂ ਕਰਿ ਤਰੀਐ ਲੰਘੀਐ : ਤਦਹੁ ਸਿਖਾਂ ਬੇਨਤੀ ਕੀਤੀ, ਸੈਦੋ ਅਤੇ ਸੀਹੋ ਆਖਿਆ : 'ਜੀ ਤੇਰੇ ਹੁਕਮਿ ਨਾਲਿ ਪਹਾੜ ਤਰਨਿ'। ਤਬ ਗੁਰੂ ਬੋਲਿਆ, ਆਖਿਓਸੁ, ਜੋ ਇਹ **ਸਲੋਕ** ਪੜਦੇ ਆਵਹੁ :-

'ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥'

ਤਬ ਬਾਬਾ ਬੋਲਿਆ, ਆਖਿਓਸੁ: 'ਜਿਸੁ ਸਿਖ ਦੈ ਮੁਹਿ ਏਹੁ **ਸਲੋਕੁ** ਹੋਵੇਗਾ, ਅਤੇ ਉਹੁ ਪੜਦਾ ਜਾਵੈਗਾ ਅਤੈ ਓਸਦੈ ਪਿਛੈ ਜਿਤਨੀ ਸੁਣੈਗੀ, ਤਿਤਨੀ ਸਭ ਭਵਜਲੁ ਪਾਰਿ ਲੰਘੈਗੀ।"[11]

ਇੱਥੇ **ਸਲੋਕ** ਸ਼ਬਦ ਦੋ ਵਾਰ ਦੁਹਰਾਇਆ ਗਿਆ ਹੈ ਤੇ ੴ ਨੂੰ ਉਸੇ ਕਾਵਿ-ਰੀਤੀ ਵਿਚ ਦੇਖਿਆ ਗਿਆ ਹੈ, ਪਰ ੴ ਦੇ ਕਾਵਿ-ਸ਼ਾਸਤਰ ਬਾਰੇ ਸੋਚਦਿਆਂ ਇਸਦੇ ਕੁਝ ਹੋਰ ਪੱਖਾਂ ਵੱਲ ਧਿਆਨ ਜਾਂਦਾ ਹੈ। ੴ ਜਾਂ ਨਿਰਾ ਏਕੰਕਾਰ ਜਾਂ ਇਕ ਓਅੰਕਾਰ ਨਹੀਂ, ਸਗੋਂ ਇਸਦੀ ਆਪਣੀ ਇਕ ਪ੍ਰਗੀਤ-ਵਿਧੀ ਹੈ। '੧' ਸੁਤੰਤਰ ਹੁੰਦਿਆਂ ਵੀ ਇੱਥੇ ਕੇਵਲ '੧' ਨਹੀਂ, ਸਗੋਂ ਇਕ ਧੁਨੀ ਵਿਚ ਢਲ ਗਿਆ ਹੈ ਤੇ ਇਸ ਧੁਨੀ ਵਿਚੋਂ ਹੀ ਓ-ਜਾਗ ਰਿਹਾ ਹੈ, ਜੋ ਕੇਵਲ ਇ ਅੱਖਰ ਨਹੀਂ, ਸਗੋਂ ਇਕ ਧੁਨੀ ਜੋ ਓ:—— ਵਿਚ ਵਿਕਸਤ ਹੁੰਦੀ,

11. ਪੁਰਾਤਨ ਜਨਮ ਸਾਖੀ, ਪੰਨਾ-162-163.

ਫੈਲਦੀ ਤੇ ਵਿਸਥਾਰ ਪ੍ਰਾਪਤ ਕਰਦੀ ਦਾ ਧੁਨੀ-ਰੂਪ ਪ੍ਰਾਪਤ ਕਰਦੀ ਹੈ। ਜੋ ਅਨਹਦੀ ਤੇ ਵਿਸਮਾਦੀ ਧੁਨੀ ਦੇ ਸਾਰੇ ਅਨੁਭਵ ਤੇ ਸੌਂਦਰਯ ਨੂੰ ਸਾਕਾਰ ਕਰਦੀ ਹੈ ਤੇ ਇਉਂ ੴ ਇਕ ਬੱਝਵੇਂ ਸੰਗੀਤ-ਪ੍ਰਬੰਧ ਵਿਚ ਸਾਕਾਰ ਹੁੰਦਾ ਹੈ। ਇਸਦਾ ਕਾਵਿ-ਸ਼ਾਸਤਰ ਇਸ ਸੰਗੀਤ-ਪ੍ਰਬੰਧ ਤੇ ਉਸਦੇ ਪ੍ਰਭਾਵ ਤੋਂ ਬਿਨਾਂ ਪਰਿਭਾਸ਼ਤ ਨਹੀਂ ਕੀਤਾ ਜਾ ਸਕਦਾ।

ੴ ਇਕ ਅਜਿਹੀ ਸੰਗੀਤਕ-ਧੁਨੀ ਬਣ ਗਈ, ਜਿਸਦਾ ਆਗਾਜ਼ ਸਾਡੇ ਅੰਦਰੋਂ ਹੋਇਆ, ਜਿਸ ਵਿਚ ਸਾਡੀ ਚੇਤਨਾ ਵੀ ਸ਼ਾਮਲ ਹੈ ਤੇ ਸਾਡੇ ਧੁਨੀ-ਉਚਾਰ ਨੇ ਇਸ ਨੂੰ ਬ੍ਰਹਿਮੰਡ ਵਿਚ ਫੈਲਾ ਦਿੱਤਾ। ਉਸ ਮਹਾਂ-ਧੁਨੀ ਚੋਂ ਬੜੀ ਸਹਿਜ ਨਾਲ ਅਗਲੇ ਸੰਕਲਪੀ ਸ਼ਬਦ 'ਸਤਿਨਾਮ.....' ਆਦਿ ਜਾਗਦੇ ਹਨ। ਇਹ ਪ੍ਰਕਿਰਿਆ ਕਿਸੇ ਹੋਰ ਥਾਂ ਸਾਹਮਣੇ ਨਹੀਂ ਆਈ। ਇਸਨੂੰ ਕੇਵਲ ਰਸ, ਅਲੰਕਾਰ ਆਦਿ ਨਾਲ ਦੇਖਣਾ ਕਠਨ ਹੁੰਦਾ ਹੈ।

ਡਾ. ਜੋਧ ਸਿੰਘ ਜਦੋਂ 'ਸ਼ਬਦ ਰੂਪੀ ਬ੍ਰਹਿਮੰਡੀ ਚੇਤਨਾ' ਨੂੰ ਵਿਚਾਰ ਰਹੇ ਹਨ ਤਾਂ ਕੁਝ ਇਸ ਤਰ੍ਹਾਂ ਦੀ ਸਮੱਸਿਆ ਦੇ ਸੰਕੇਤ ਉਸ 'ਚ ਵੀ ਉਘੜ ਰਹੇ ਹਨ: "ਸ਼ਬਦ ਰੂਪੀ ਬ੍ਰਹਿਮੰਡੀ ਚੇਤਨਾ ਨੂੰ ਨਾਦ ਅਤੇ ਬਿੰਦੂ ਦੇ ਦ੍ਰਿਸ਼ਟੀਕੋਣ ਤੋਂ ਵੀ ਸਮਝਿਆ ਜਾ ਸਕਦਾ ਹੈ। ਹਰ ਵਸਤੂ ਨੂੰ ਉਸਨੂੰ ਪ੍ਰਗਟਾਉਣ ਵਾਲੇ ਸ਼ਬਦ ਦੇ ਅਰਥ ਅਤੇ ਪਹਿਲੇ ਉਤਪਤੀ ਰੂਪਾਂ ਦੇ ਸੰਦਰਭ ਵਿਚ ਹੀ ਸਮਝਿਆ ਜਾਂਦਾ ਹੈ। ਸਭ ਤੋਂ ਪਹਿਲਾਂ ਦਾ ਇਸ ਤਰ੍ਹਾਂ ਦਾ ਉਪਤਨ ਰੂਪ ਨਾਦ ਹੈ, ਜਿਹੜਾ ਕਿ ਬਿੰਦੂ ਬਣ ਜਾਂਦਾ ਹੈ, ਤੱਤਾਂ ਦੇ ਭਿੰਨ ਭਿੰਨ ਅਨੁਪਾਤ ਵਿਚ ਸੰਯੁਕਤ ਹੋਣ ਕਾਰਣ ਹੀ 'ਅਵਿਅਕਤ ਧੁਨੀ', ਲੋਗੋਸ ਜਾਂ ਬ੍ਰਹਿਮੰਡੀ ਸ਼ਬਦ ਦੇ ਰਾਹੀਂ ਬਾਅਦ ਵਿਚ ਸਾਰੇ ਪਦਾਂ ਦੀ ਰਚਨਾ ਹੁੰਦੀ ਹੈ। ਇਸ ਪਰਾਵਾਕ ਜਿਹੜਾ ਕਿ ਸੂਖਮ ਤੇ ਸਥੂਲ ਸ਼ਬਦ ਦਾ ਕੇਂਦਰ ਹੈ, ਵਿਚ ਤਬਦੀਲ ਹੋਈ ਹੈ, ਇਹ ਪਰਾਵਾਕ ਅਤੇ ਸਥੂਲ ਸ਼ਬਦ, ਕ੍ਰਮ ਅਨੁਸਾਰ ਹੀ ਮਾਤਰਾਵਾਂ ਤੇ ਅੱਖਰਾਂ ਵਿਚ ਤਬਦੀਲ ਹੁੰਦੇ ਹਨ।"[12]

ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਦੇ ਮੰਤ ਨੂੰ ਵੀ ਇੱਥੇ ਸਪੱਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ:- "ਸਭ ਤੋਂ ਸੂਖਮ ਅਖਰ 'ਅ' ਹੈ। ਸਭ ਤੋਂ ਸਥੂਲ ਅੱਖਰ 'ਮ' ਹੈ, ਜਿਹੜਾ ਧੁਨੀ ਲਈ ਬੁੱਲ੍ਹਾਂ ਨੂੰ ਬੰਦ ਕਰਨ ਤੋਂ ਇਲਾਵਾ ਨੱਕ ਦੀ ਵੀ ਮੱਦਦ ਲੈਂਦਾ ਹੈ। ਅਸੀਂ 'ਅ' ਨੂੰ ਮੂਲ ਧੁਨੀ ਦੇ ਰੂਪ ਵਿਚ ਲੈਂਦੇ ਹਾਂ ਜਿਹੜੀ ਕਿ ਪਹਿਲੇ ਕੰਪਨ ਦੇ ਰੂਪ ਵਿਚ ਨਿਕਲੀ। ਜੋ ਇਹ ਧੁਨੀ ਨਿਕਲਦੇ ਸਿੱਧੀ ਚਲਦੀ ਜਾਵੇ ਤਾਂ ਨਿਸ਼ਚਿਤ ਹੈ। ਕੋਈ ਆਵਾਜ਼ ਨਹੀਂ ਆਵੇਗੀ। ਇਸਦੇ ਲਈ ਕੋਈ ਰੋਕ ਚਾਹੀਦੀ ਹੈ। ਨਾਦ ਇਕ ਸਿੱਧਾ ਪ੍ਰਵਾਹ ਹੈ ਅਤੇ ਬਿੰਦੂ (ਮ) ਇਕ ਰੋਕਣ ਵਾਲੀ ਸ਼ਕਤੀ ਹੈ। ਇਸ ਸੰਸਾਰ ਇਸ ਨਾਦ ਤੇ ਬਿੰਦੂ ਤੋਂ ਇਲਾਵਾ ਕੁਝ ਨਹੀਂ ਹੈ। ਜਗਤ ਤਮਾਸ਼ੇ ਲਈ ਦੋਵੇਂ ਆਵਸ਼ਕ ਹਨ। 'ਅ' ਨੂੰ ਗਲੇ ਤੋਂ ਬੁੱਲ੍ਹਾਂ ਤੱਕ ਆਉਂਦਿਆਂ 'ਮ' ਦੁਆਰਾ ਲਿਆ ਜਾਂਦਾ ਹੈ, ਨਤੀਜੇ ਵਜੋਂ ਉਚਾਰਣ ਲਈ ਬੁੱਲ੍ਹ ਮੀਟੇ ਜਾਂਦੇ ਹਨ। ਬੁੱਲ੍ਹਾਂ ਦੇ ਮੀਟੇ ਜਾਣ ਦੀ ਸੂਰਤ ਵਿਚ ਇਹ ਓ ਬਣ ਜਾਵੇਗਾ। ਇਸ ਤਰ੍ਹਾਂ 'ਅ', 'ਓ' ਤੇ 'ਮ' ਪਹਿਲੀ

12. ਡਾ. ਜੋਧ ਸਿੰਘ, ਸਿੱਖ ਭਗਤੀ ਸਰੂਪ ਤੇ ਆਧਾਰ, ਪੰਨਾ-57.

ਧੁਨੀ ਹੋਵੇਗੀ ਜਿਹੜੀ ਕਿ ਕੰਪਨ ਹੋਣ ਦੇ ਕਾਰਣ ਅਨੰਤ ਹੋਵੇਗੀ। ਇਸੇ ਲਈ ਓਅੰਕਾਰ ਹੀ ਇਸ ਬ੍ਰਹਿਮੰਡ ਦਾ ਆਰੰਭ ਹੈ।"[13]

੧ਓ ਇਸ ਸੰਕਲਪ ਦੇ ਵਿਕਾਸ ਨੂੰ ਸਾਕਾਰ ਕਰਦਾ ਹੈ, ਇਸ ਲਈ ਇਸਦੇ ਕਾਵਿ-ਸ਼ਾਸਤਰ ਨਾਲ ਇਕ ਰੂਪਾਂਤਰਣ-ਵਿਧੀ ਸੰਬੰਧਤ ਹੈ। ਹੁਣ ਇਹ ਧੁਨੀ ਕੇਵਲ ਓਂਕਾਰ ਨਹੀਂ, ਓਮ ਨਹੀਂ, ਸਗੋਂ ੧ਓ ਹੈ, ਇਸ ਲਈ ਇਸਦੇ ਕਾਵਿ-ਸ਼ਾਸਤਰੀ ਵਿਕਾਸ ਵੱਲ ਵੀ ਧਿਆਨ ਦੇਣ ਦੀ ਲੋੜ ਹੈ। '੧' ਦਾ ਸਰੂਪ ਉਸ ਨਾਦ-ਬਿੰਦੂ 0 ਤੋਂ ਹੀ ਬਣਿਆ ਹੈ, ਉਹ '੧' ਵਿਚ ਪਰਿਭਾਸ਼ਤ ਹੋਇਆ ਹੈ ਤੇ ਫਿਰ ਓ ਵਿਚ ਉਹ ਧੁਨੀ ਪਰਵਾਹਤ ਹੋਈ ਹੈ। ਉਸਦੇ ਸੰਕਲਪ ਵਿਚ ਅੰਤਰ ਵੀ ਸਾਹਮਣੇ ਆ ਗਿਆ ਹੈ। ਉਹ ਮਹਾਂ-ਧੁਨੀ ਵੀ ਹੈ ਤੇ ਸ਼ਬਦ ਵੀ, ਜਿਸਦੇ ਅਰਥ ਵੀ ਸਾਕਾਰ ਹੋ ਰਹੇ ਹਨ। ਜਿਨ੍ਹਾਂ ਨੇ ਮਨੁੱਖ ਅੰਦਰ ਨਵੀਂ ਚੇਤਨਾ ਤੇ ਅਨੁਭਵ ਦਾ ਸੰਚਾਰ ਕਰਨਾ ਹੈ।

੧ਓ ਵਿਚ ਨਾਦ-ਬਿੰਦੂ ਗਣਿਤ ਦਾ ਇਕ (੧), ਵਿਸਤ੍ਰਿਤ ਅਧਿਆਤਮ ਨਾਲ ਸੰਬੰਧਤ ਓਂ ਤੇ ਜਿਉਮੈਟਰੀਕਲ ਚਿਹਨ ⌒ ਦੀ ਯੁਕਤ ਰੂਪ ਵਿਚ ਇਕਾਖਰ ਬਣੇ ਹਨ। ਇਕ ਦੂਜੇ ਵਿਚ ਘੁਲ ਮਿਲ ਗਏ ਹਨ। ਇਸ ਲਈ ਇਸਦੇ ਕਾਵਿ-ਸ਼ਾਸਤਰ ਵਿਚ ਵੀ ਇਸ ਸੰਯੁਕਤ-ਚੇਤਨਾ ਦੀ ਲੋੜ ਹੈ, ਜੋ ਇਕ ਸੰਕਲਪੀ ਚਿਹਨ ਵਿਚ ਢਲ ਗਈ ਹੈ।

---

13. ਡਾ. ਜੋਧ ਸਿੰਘ, ਸਿੱਖ ਭਗਤੀ ਸਰੂਪ ਤੇ ਆਧਾਰ, ਪੰਨਾ-57-58.

# ੴ
# ੴ ਸਤਿਗੁਰ ਪ੍ਰਸਾਦਿ
# ੴ ਵਾਹਿਗੁਰੂ ਜੀ ਕੀ ਫਤਹ

ੴ ਮੂਲ ਮੰਤਰ ਵਿਚ ਅੰਕਿਤ ਹੋਇਆ, ਪਰ 'ੴ ਸਤਿਗੁਰ ਪ੍ਰਸਾਦਿ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੫੨੩ ਵਾਰ ਅੰਕਿਤ ਹੋਇਆ ਹੈ। ਇਕ ਵਾਰ ੴ ਸਤਿਨਾਮ ਗੁਰ ਪ੍ਰਸਾਦਿ ਤੇ ਅੱਠ ਵਾਰ 'ੴ ਸਤਿਨਾਮੁ ਕਰਤਾਪੁਰਖੁ ਗੁਰ ਪ੍ਰਸਾਦਿ'। 'ੴ ਸਤਿਗੁਰ ਪ੍ਰਸਾਦਿ' ਮੂਲ ਮੰਤਰ ਦਾ ਸੰਖੇਪ ਹੈ। ਏਥੇ ਭਾਵ ਮੂਲ ਮੰਤਰ ਵੱਲ ਸੰਕੇਤ ਕਰਨ ਤੋਂ ਹੈ। ਉਹ ਬਾਣੀ ਜਿਸ ਰਾਗ ਵਿਚ, ਜਿੱਥੇ ਅੰਕਿਤ ਹੈ, ਮੂਲ ਮੰਤਰ ਉਸਦੇ ਅੰਗ ਸੰਗ ਹੈ। ੴ ਸਾਰੀ ਰਚਨਾ ਦਾ ਮੂਲ ਹੈਂ ਤੇ ਮੂਲ ਮੰਤਰ ਸੰਪੂਰਨ ਪੈਰਾਡਾਈਮ ਦੇ ਰੂਪ ਵਿਚ। 'ਓਅੰਕਾਰ ਏਕੋ ਰਵਿ ਰਹਿਆ' (ਕਾਨੜਾ ਮ: ੪)

ੴ ਦੀ ਚੇਤਨਾ ਗੁਰੂ ਦੀ ਕਿਰਪਾ, ਬਖਸਸ਼ ਨਾਲ ਹੀ ਜਾਗਦੀ ਹੈ। 'ਗੁਰਪ੍ਰਸਾਦਿ' ਨਾਲ ੴ ਦਾ ਪੈਰਾਡਾਈਮ ਮੁਕੰਮਲ ਹੋਇਆ ਸੀ। ਇੱਥੇ ਸਤਿ+ਨਾਮ ਸੰਯੁਕਤ ਹੋ ਗਿਆ ਸੀ। ਸਤਿ+ਗੁਰ ਸੰਯੁਕਤ ਰੂਪ ਵਿਚ ਸਤਿਗੁਰ, ਉਸ ਸਤਿ ਦਾ ਗਿਆਨ ਦੇਣ ਵਾਲਾ। ੴ ਤੋਂ ਪਿੱਛੋਂ ਪਹਿਲਾ ਸਥਾਨ ਸਤਿ ਨੂੰ ਦਿੱਤਾ ਗਿਆ ਹੈ। ਬ੍ਰਹਮ, ਪਰਮਸ਼ਕਤੀ ਹੀ ਸਤਿ ਹੈ। ਉਸ ਨੂੰ ਵੰਡਿਆ ਨਹੀਂ ਜਾ ਸਕਦਾ। ਉਹੀ '੧' ਹੈ। ਉਸਦਾ ਦੇਵੀ ਦੇਵਤਿਆਂ ਵਾਂਗ ਸਰਗੁਣ ਸਰੂਪ ਨਹੀਂ। ਸਾਰਾ ਸੰਸਾਰ ਉਸਦੀ ਸਿਰਜਨਾ ਹੈ। ਉਹ ਪਰਮ ਸ਼ਕਤੀ ਸਾਰੇ ਸੰਸਾਰ ਵਿਚ ਰਮੀ ਹੋਈ ਹੈ। ਰਿਗ ਵੇਦ ਤੋਂ ਲੈਕੇ 'ਸਤਿ' ਨੂੰ ਸਵੀਕਾਰ ਕੀਤਾ ਗਿਆ। ਗੁਰਬਾਣੀ ਵਿਚ ਸਤਿ / ਸਚੁ ਦੋਨਾਂ ਸ਼ਬਦਾਂ ਦੀ ਵਰਤੋਂ ਹੈ:-

1. ਸਚੁ ਪੁਰਾਣਾ ਹੋਵੈ ਨਾਹੀ
   ਸੀਤਾ ਕਦੇ ਨ ਪਾਟੈ ॥

(ਵਾਰ ਰਾਮਕਲੀ ਮ: ੧, ਪੰ: ੯੫੬)

2. ਸਤਿ ਪੁਰਖੁ ਜਿਨਿ ਜਾਨਿਆ
   ਸਤਿਗੁਰੁ ਤਿਸ ਕਾ ਨਾਉ ॥

(ਗਉੜੀ ਸੁਖਮਨੀ ਮ: ੫, ਪੰ: ੨੮੬)

ਗੁਰ, ਗੁਰੂ ਦਾ ਗੁਰਬਾਣੀ ਵਿਚ ਵਿਸਤ੍ਰਤ ਉਲੇਖ ਹੈ। (ਇਸ ਦਾ ਕੁਝ ਵਿਸਥਾਰ ਅਸੀਂ ਪਹਿਲਾਂ ਕਰ ਚੁਕੇ ਹਾਂ) :-

1. ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥

(ਵਾਰ ਮਾਝ ਮ: ੧, ਪੰ: ੧੩੭)

2. ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ
ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥

(ਗਉੜੀ ਬੈਰਾਗ ਮ: ੪, ਪੰ: ੧੬੮)

3. ਸੋ ਗੁਰੂ ਸੋ ਸਿਖੁ ਕਥੀਅਲੇ
ਸੋ ਵੈਦੁ ਜਿ ਜਾਣੈ ਰੋਗੀ ॥

(ਗੂਜਰੀ ਮ: ੧, ਪੰ: ੫੦੩)

4. ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥

(ਵਾਰ ਜੈਤਸਰੀ ਮ: ੫, ਪੰ: ੭੧੦)

5. ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥

(ਆਸਾ ਮ: ੨, ਪੰ: ੪੬੩)

ਗੁਰਬਾਣੀ ਗੁਰੂ / ਸਤਿਗੁਰੂ ਨੂੰ ਬਹੁਤ ਸਨਮਾਨ ਦਿੱਤਾ ਗਿਆ ਹੈ। ਉਸ ਕੋਲ ਗਿਆਨ ਹੈ। ਸ਼ਬਦ ਦੀ ਸੋਝੀ ਹੈ। ਗੁਰੂ ਦੇ ਆਦਰਸ਼ ਨਾਲ ਜੁੜਿਆ ਹੀ ਗੁਰਮੁਖ ਹੈ। ਗੁਰੂ ਨਾਨਕ ਦੇਵ ਨੇ ਪਰਮਾਤਮਾ ਨੂੰ ਹੀ ਆਪਣਾ ਗੁਰੂ ਸਵੀਕਾਰ ਕੀਤਾ। 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ'। ਗੁਰਬਾਣੀ ਨੇ 'ਸਤਿ' ਸ਼ਬਦ ਗੁਰੂ ਨਾਲ ਸੰਬੰਧਤ ਕਰਕੇ 'ਸਤਿਗੁਰ' ਕਹਿਕੇ ਗੁਰੂ ਦੀ ਪਦਵੀ ਨੂੰ ਹੋਰ ਉੱਚਾ ਕੀਤਾ ਤੇ ਆਦਰਸ਼ਿਆਇਆ। ਉਸ ਸਮੇਂ ਜੋ ਕੋਈ ਪਖੰਡੀ ਗੁਰੂ ਸਨ ਉਨ੍ਹਾਂ ਨੂੰ ਨਿੰਦਿਆ ਵੀ ਤੇ ਆਖਿਆ :-

ਵਾਇਨਿ ਚੇਲੇ ਨਚਨਿ ਗੁਰ ॥

(ਆਸਾ ਮ: ੧, ਪੰ: ੪੬੫)

'ਸਤਿਗੁਰ' ਜਿਸ ਨਾਲ 'ਸਤਿਨਾਮ' ਤੇ 'ਸਤਿ ਸੰਗਤ' ਦਾ ਆਦਰਸ਼ ਜੁੜਿਆ ਹੋਇਆ ਹੈ, ਉਹੀ ਅਸਲ ਗੁਰੂ ਹੈ, ਪਾਰਬ੍ਰਹਮ ਦੇ ਭੇਤ ਨੂੰ ਜਾਣਦਾ ਹੈ। ਸੱਚ ਨੂੰ ਜਾਣਦਾ ਹੈ, ਭਾਵੇਂ ਉਹ ਸੱਚ ਅਧਿਆਤਮਕ ਹੋਵੇ ਤੇ ਭਾਵੇਂ ਯਥਾਰਥਕ। ਉਸ ਤੋਂ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ :-

1. ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥

(ਵਾਰ ਗਉੜੀ ਮ: ੪, ਪੰ: ੩੦੪)

2. ਸਤਿਗੁਰੁ ਮਹਾ ਪੁਰਖੁ ਹੈ
ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥ (ਕਾਨੜਾ ਮ: ੩, ਪੰ: ੧੩੧੧)

3. ਸਤਿਗੁਰ ਵਿਟਹੁ ਵਾਰਿਆ
ਜਿਤੁ ਮਿਲਿਐ ਖਸਮੁ ਸਮਾਲਿਆ ॥

(ਵਾਰ ਆਸਾ ਮ: ੧, ਪੰ: ੪੭੦)

4. ਸਤਿਗੁਰ ਬਚਨ ਤੁਮ੍ਾਰੇ ॥
ਨਿਰਗੁਣ ਨਿਸਤਾਰੇ ॥

(ਆਸਾ ਮ: ੫, ਪੰ: ੪੦੬)

ੴ ਨਾਲ ਅਜਿਹਾ ਸਤਿਗੁਰ ਸੰਬੰਧਤ ਹੈ, ਜਿਸਦੀ ਕਿਰਪਾ ਨਾਲ ਉਸਦਾ ਗਿਆਨ ਤੇ ਅਨੁਭਵ ਹੁੰਦਾ ਹੈ। ਇਉਂ ਜਿੱਥੇ ਵੀ ਸੰਖੇਪ ਵਿਚ 'ੴ ਸਤਿਗੁਰ ਪ੍ਰਸਾਦਿ' ਅੰਕਿਤ ਹੁੰਦਾ ਹੈ। ਉਹ ਮੂਲ ਮੰਤਰ ਦਾ ਪ੍ਰਤੀਕ ਤਾਂ ਹੈ ਹੀ, ਪਰ ਉਸਦਾ ਸੰਜਮੀ ਰੂਪ ਵਿਚ ਇਕ ਸੰਪੂਰਨ ਸੰਕਲਪ ਵੀ ਸਥਾਪਤ ਹੋ ਜਾਂਦਾ ਹੈ।

ਸ਼ਬਦ-ਗੁਰੂ ਦਾ ਸੰਕਲਪ ਸਥਾਪਤ ਹੋਣ ਨਾਲ ਇਹ ਅਰਥ-ਸੰਸਾਰ ਹੋਰ ਵਿਸਤ੍ਰਿਤ ਹੋ ਗਿਆ। ਸ਼ਬਦ-ਸ਼ਕਤੀ ਸ਼ਬਦ ਬ੍ਰਹਮ ਦਾ ਸੰਕਲਪ, ਮੱਧਕਾਲ ਦੇ ਸਾਹਿਤ ਅਤੇ ਚਿੰਤਨ ਵਿਚ ਬਹੁਤ ਵਿਚਾਰਿਆ ਗਿਆ। ਗੁਰਮਤ ਨੇ ਸ਼ਬਦ ਨੂੰ ਸਰਬ ਵਿਆਪਕ ਮੰਨਿਆ। ਸ਼ਬਦ ਨੂੰ ਗੁਰੂ ਆਖਿਆ। ਗਿਆਨ ਸ਼ਬਦ ਕੋਲ ਹੈ। ਸ਼ਬਦ ਚੇਤਨਾ ਦਿੰਦਾ ਹੈ। ਸਾਰਾ ਸੰਚਾਰ ਸ਼ਬਦ ਕਰਕੇ ਹੀ ਹੈ।

'ਸਿਧ ਗੋਸਟਿ' ਵਿਚ ਸ਼ਬਦ ਬਾਰੇ ਗੋਸਟਿ ਕਰਕੇ ਸ਼ਬਦ ਗੁਰੂ ਅਤੇ ਉਸਦੀ ਸਰਬ ਵਿਆਪਕਤਾ ਦੇ ਸੰਕਲਪ ਨੂੰ ਸਥਾਪਤ ਕਰ ਦਿੱਤਾ:-

1. ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

(ਰਾਮਕਲੀ ਮ: ੧, ਸਿਧ ਗੋਸਟਿ, ਪੰ: ੯੪੩)

2. ਸੁ ਸਬਦ ਕਾ ਕਹਾ ਵਾਸੁ
ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥

(ਰਾਮਕਲੀ ਮ: ੧, ਸਿਧ ਗੋਸਟਿ, ਪੰ: ੯੪੪)

3. ਸੁ ਸਬਦ ਕਉ ਨਿਰੰਤਰਿ ਵਾਸੁ
ਅਲਖੰ ਜਹ ਦੇਖਾ ਤਹ ਸੋਈ ॥

(ਰਾਮਕਲੀ ਮ: ੧, ਸਿਧ ਗੋਸਟਿ, ਪੰ: ੯੪੪)

ਸ਼ਬਦ-ਗੁਰੂ/ਗੁਰ ਦਾ ਸ਼ਬਦ 'ਸਤਿਗੁਰ ਪ੍ਰਸਾਦਿ' ਨਾਲ ਸੰਬੰਧਤ ਹੈ। ਇਹ ਬਖਸ਼ਸ਼ ਸਤਿਗੁਰ ਤੋਂ ਹੀ ਮਿਲਦੀ ਹੈ। ੴ ਦੀ ਚੇਤਨਾ ਇਸ ਸ਼ਬਦ-ਗੁਰੂ ਨਾਲ ਹੀ ਸੰਬੰਧਤ ਹੈ:-

1. ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥

(ਵਾਰ ਸੋਰਠਿ ਮ: ੩, ਪੰ: ੬੪੬)

2. ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥

(ਵਾਰ ਸੋਰਠਿ ਮ: ੩, ਪੰ: ੬੪੪)

ਇਹ ਇਕ ੴ ਨਾਲ ਸੰਬੰਧਤ ਹੈ। 'ਸਤਿਗੁਰ ਸਬਦ ਉਜਾਰੋ ਦੀਵਾ' ਕਰਕੇ ਹੀ

**'ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥'** (ਬਿਲਾਵਲ ਮ: ੫, ਪੰ: ੮੨੧) ਦੀ ਸੋਝੀ ਜਾਗਦੀ ਹੈ।

ਇਉਂ ਸਤਿਗੁਰ ਹਰ ਭਾਂਤ ੧ਓ ਦਾ ਹੀ ਸਰੂਪ ਹੈ। '੧ਓ ਸਤਿਗੁਰ ਪ੍ਰਸਾਦਿ' ਇਸ ਦਾ ਸੰਪੂਰਨ ਰੂਪ ਵਿਚ ਸੰਚਾਰ ਕਰਦਾ ਹੈ ਤੇ ਜਿੱਥੇ ਜਿੱਥੇ ਵੀ ਇਸ ਨੂੰ ਅੰਕਿਤ ਕੀਤਾ ਗਿਆ ਹੈ, ਉਸ ਬਾਣੀ ਵਿਚ ਇਸ ਨੂੰ ਅਸੀਂ ਰਮਿਆ ਦੇਖਦੇ ਹਾਂ। '੧ਓ ਸਤਿਗੁਰ ਪ੍ਰਸਾਦਿ' ਇਕ ਅਧਿਆਤਮ-ਚੇਤਨਾ ਨੂੰ ਹਰ ਬਾਣੀ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਸਾਡੇ ਮਨ ਵਿਚ ਸਿਰਜ ਦਿੰਦਾ ਹੈ।

'੧ਓ ਵਾਹਿਗੁਰੂ ਜੀ ਕੀ ਫਤਹ' ਦਾ ਉਲੇਖ ਵਿਸ਼ੇਸ਼ ਤੌਰ 'ਤੇ ਦਸਮ ਗ੍ਰੰਥ ਵਿਚ ਸਾਹਮਣੇ ਆਉਂਦਾ ਹੈ। ਪਾਤਸਾਹੀ ਦਸ ਕੇ 'ਤ੍ਵ ਪ੍ਰਸਾਦਿ ਸਵੱਯੇ' '੧ਓ ਵਾਹਿਗੁਰੂ ਜੀ ਕੀ ਫਤਹ' ਨਾਲ ਅਰੰਭ ਹੁੰਦੇ ਹਨ। ੩੩ ਸਵੱਯੇ ਵੀ '੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ਨਾਲ, 'ਚੰਡੀ ਚਰਿਤ੍ਰ' '੧ਓ ਵਾਹਿਗੁਰੂ ਜੀ ਕੀ ਫਤਹ' ਨਾਲ। ਦਸਮ ਗ੍ਰੰਥ ਦੀਆਂ ਕਈ ਰਚਨਾਵਾਂ '੧ਓ ਸਤਿਗੁਰ ਪ੍ਰਸਾਦਿ' ਨਾਲ ਵੀ ਸ਼ੁਰੂ ਹੁੰਦੀਆਂ ਹਨ। ਇਨ੍ਹਾਂ ਸਭ ਦਾ ਆਰੰਭ ੧ਓ ਤੋਂ ਹੈ। ੧ਓ ਇਨ੍ਹਾਂ ਸਭ ਦੇ ਅੰਗ ਸੰਗ ਹੈ। ਇਨ੍ਹਾਂ ਵਿਚ ਸਮਾਇਆ ਹੋਇਆ ਹੈ। ਫਤਹ ਦਾ ਸੰਕਲਪ ਇਕ ਲੰਮੀ ਪ੍ਰਕਿਰਿਆ ਤੇ ਇਤਿਹਾਸ ਵੱਲ ਵੀ ਸੰਕੇਤ ਕਰਦਾ ਹੈ। ਜੋ ਵਿਦਰੋਹ ਭਗਤਾਂ, ਸਿੱਖ ਗੁਰੂਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਪ੍ਰੰਪਰਕ ਬ੍ਰਾਹਮਣਵਾਦ, ਪ੍ਰੰਪਰਕ ਚਿੰਤਨ ਅਤੇ ਮੁਗਲਾਂ ਦੇ ਖਿਲਾਫ਼ ਅਧਿਆਤਮਕ ਅਤੇ ਯਥਾਰਥਕ ਤੌਰ 'ਤੇ ਸਾਹਮਣੇ ਲਿਆਂਦਾ ਸੀ, ਫਤਹ ਦੇ ਸੰਕਲਪ ਨੇ ਉਸਦੀ ਜਿੱਤ ਨੂੰ ਸਾਕਾਰ ਕਰ ਦਿੱਤਾ ਸੀ। ਇਹ ਜਿੱਤ ਇਸ ਚਿੰਤਨ ਅਤੇ ਸੰਘਰਸ਼ 'ਚੋਂ ਸਾਹਮਣੇ ਆਏ ਨਵੇਂ ਮਨੁੱਖ 'ਖਾਲਸੇ' ਦੀ ਨਿੱਜੀ ਨਹੀਂ ਸੀ, ਇਸ ਸਾਰੀ ਲਹਿਰ, ਕੁਰਬਾਨੀਆਂ ਦੀ ਉਸਨੂੰ ਹਉਮੈਂ ਨਹੀਂ ਸੀ। ਹਉਮੈਂ ਨੂੰ ਗੁਰਬਾਣੀ ਵਿਚ ਕੋਈ ਸ੍ਵੀਕ੍ਰਿਤੀ ਨਹੀਂ। ਇਹ ਫਤਹ ਵੀ ਵਾਹਿਗੁਰੂ ਦੀ ਸੀ। ਉਸ 'ਸਤਿਗੁਰ ਪ੍ਰਸਾਦਿ' ਦੇ ਸੰਕਲਪ 'ਚੋਂ ਪੈਦਾ ਹੋਈ ਸੀ। ਇਸ ਫਤਹ ਦੇ ੧ਓ ਦਾ ਸੰਕਲਪ ਅੰਗ ਸੰਗ ਸੀ। ਇਸੇ ਲਈ 'ਵਾਹਿਗੁਰੂ ਜੀ ਕੀ ਫਤਹ' ਤੋਂ ਪਹਿਲਾਂ ੧ਓ ਅੰਕਿਤ ਹੈ।

੧ਓ ਦੇ ਐਨ ਨਾਲ ਸ਼ਬਦ ਵਾਹਿਗੁਰੂ ਅੰਕਿਤ ਹੈ। 'ਵਾਹਿ + ਗੁਰੂ' ਤੋਂ ਸੰਯੁਕਤ ਹੋ ਕੇ 'ਵਾਹਿਗੁਰੂ' ਇਕਾਖਰ। ਭੱਟਾਂ ਦੇ ਸਵੈਈਆਂ ਵਿਚ ਵਾਹਿਗੁਰੂ ਸ਼ਬਦ ਦੀ ਜਿਵੇਂ ਵਰਤੋਂ ਆਉਂਦੀ ਹੈ, ਉਸ ਤੇ ਕੁਝ ਵਿਚਾਰ ਕਰ ਲੈਣੀ ਚਾਹੀਦੀ ਹੈ:-

1. ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
2. ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥
3. ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੧੪੦੨-੧੪੦੩)

ਇਨ੍ਹਾਂ ਸ਼ਬਦਾਂ ਨੂੰ ਕਈ ਵਾਰ ਦੁਹਰਾਇਆ ਗਿਆ ਹੈ। ਗੁਰੂ, ਸਤਿਗੁਰ ਇਨ੍ਹਾਂ ਸ਼ਬਦਾਂ ਨੂੰ ਵੀ ਦੁਹਰਾਇਆ ਗਿਆ ਹੈ। ਸ਼ਬਦ ਵਾਹ+ਗੁਰੂ ਉਨ੍ਹਾਂ ਦੇ ਨਾਲ ਹੀ ਸਤਿਗੁਰੂ ਵਾਸਤੇ ਵੀ ਹੈ, ਪਰ ਇਕ ਵੱਖਰਾ ਅਰਥ ਵੀ ਸਥਾਪਤ ਕਰ ਲਿਆ। 'ਵਾਹ' ਕਹਿਕੇ ਗੁਰੂ ਦੀ ਮਹਿਮਾ,

ਅਨੰਦ ਦਾ ਅਨੁਭਵ ਅਤੇ ਇਕ ਵਿਸਮਾਦ ਦੀ ਅਵਸਥਾ ਨੂੰ ਵੀ ਗੁਰੂ ਜਾਂ ਸਤਿਗੁਰ ਨਾਲ ਸੰਬੰਧਤ ਕੀਤਾ ਗਿਆ ਹੈ। 'ਵਾਹਿਗੁਰੂ' ਉਸ ਪਰਮ ਸ਼ਕਤੀ, ਪਰਮਾਤਮਾ ਲਈ ਬਣ ਜਾਂਦਾ ਹੈ, ਕਿਉਂਕਿ ਸਤਿਗੁਰ ਤਾਂ ਉਹ ਆਪ ਹੈ। ਇਹ ਗੁਰਬਾਣੀ ਨੇ ਸਥਾਪਤ ਕੀਤਾ ਹੈ। ਇਉਂ ਜਦੋਂ '੧ੴ ਵਾਹਿਗੁਰੂ' ਨਾਲੋਂ ਨਾਲ ਆਉਂਦੇ ਹਨ ਤਾਂ ੧ੴ ਜਿਸ ਸੰਕਲਪ ਤੇ ਵਿਸਮਾਦ ਨੂੰ ਸਥਾਪਤ ਕਰ ਰਿਹਾ ਹੈ, ਵਾਹਿਗੁਰੂ ਉਸੇ ਦਾ ਹੀ ਨਿਰਗੁਣ ਅਨੁਭਵ ਦਾ ਸਰੂਪ ਹੈ। ਜੋ ਮੂਲ ਮੰਤਰ ਵਿਚ 'ਸਤਿਨਾਮ, ਕਰਤਾਪੁਰਖੁ, ਨਿਰਭਉ, ਨਿਰਵੈਰ, ਅਜੂਨੀ ਤੇ ਸੈਭੰ' ਸੀ।

'ਵਾਹਿਗੁਰੂ' ਨਾਲ ਜੋ 'ਵਾਹ' ਤੇ ਵਿਸਮਾਦ ਸੰਬੰਧਤ ਹੋ ਰਿਹਾ ਹੈ, ਉਸਦਾ ਆਪਣਾ ਅਧਿਆਤਮ ਤਾਂ ਹੈ, ਪਰ 'ਗੁਰੂ' ਦੀ ਮਹਿਮਾ ਇਸ ਰੂਪ ਵਿਚ ਵੀ ਹੈ ਕਿ ਗੁਰੂ ਨੇ ਮਨੁੱਖ ਦੇ ਅੰਦਰ ਕੂੜ ਦੇ ਵਿਰੁੱਧ ਜੂਝਣ ਦੀ ਇਕ ਸਮਰੱਥਾ ਪੈਦਾ ਕੀਤੀ। ਗੁਰੂ ਨੇ ਆਪ ਬਾਬਰ ਦੇ ਹਮਲੇ ਦੇ ਖਿਲਾਫ਼ ਸ਼ਕਤੀਸ਼ਾਲੀ ਆਵਾਜ਼ ਬੁਲੰਦ ਕੀਤੀ। ਸਮਾਜਕ, ਸਭਿਆਚਾਰਕ, ਰਾਜਨੀਤਕ ਕੂੜ ਨੂੰ ਰੱਦ ਕਰ ਦਿੱਤਾ ਤੇ ਉਸਦੀ ਥਾਂ ਇਕ ਨਿਰੋਏ ਸਮਾਜ ਦਾ ਸੰਚਾਰ ਕੀਤਾ। ਇਸੇ ਪ੍ਰਸੰਗ ਵਿਚ ਸਮਕਾਲੀ ਵਿਦਵਾਨਾਂ ਨੇ ਵਾਹਿਗੁਰੂ ਸੰਕਲਪ ਬਾਰੇ ਆਖਿਆ :-

1. "ਵਾਹਿਗੁਰੂ ਸਿੱਖ ਇਨਕਲਾਬ ਦਾ ਪ੍ਰਮੁਖ ਚਿੰਨ੍ਹ ਹੈ। ਜਿਸਦੀ ਵਿਸ਼ੇਸ ਮੌਲਿਕਤਾ ਨੂੰ ਅਜੇ ਪੂਰੀ ਤਰ੍ਹਾਂ ਸਮਝਿਆ ਨਹੀਂ ਗਿਆ। ਵਾਹਿਗੁਰੂ ਬਹੁ-ਪਰਤੀ ਹੈ। ਬਹੁ-ਪੱਧਰੀ ਅਸਲੀਅਤ ਦਾ ਮੁਜੱਸਮਾ ਹੈ। ਵਾਹਿਗੁਰੂ ਆਪਣੀ ਏਕਤਾ ਵਿਚ ਵੀ ਅਨੇਕ-ਦਰਸ਼ਨੀ ਤੇ ਅਨਿਕ-ਪਰਤੀ ਹੈ। ਉਸ ਦੀ ਅਨਿਕ-ਪਰਤਾ ਹੀ ਉਸ ਵਿਚ ਅਨੇਕ ਇਲਹਾਮਾਂ ਦੀ ਸੰਭਾਵਨਾ ਪੈਦਾ ਕਰਦੀ ਹੈ।
2. ਹਰ ਪੈਰਾਡਾਈਮ ਕੁਝ ਚਿੰਨ੍ਹਾਂ ਦਾ ਜੋੜ ਹੁੰਦੀ ਹੈ। ਇਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੈਰਾਡਾਈਮ ਵੀ ਕੁਝ ਚਿੰਨ੍ਹਾਂ ਦਾ ਜੋੜ ਹੈ। ਇਸ ਪੈਰਾਡਾਈਮ ਦਾ ਪ੍ਰਧਾਨ ਚਿੰਨ੍ਹ 'ਵਾਹਿਗੁਰੂ' ਹੈ। 'ਵਾਹਿ' ਸ਼ਬਦ ਦਾ ਅਰਥ ਆਸ਼ਚਰਯ ਹੈ। ਇਸਲਈ ਵਾਹਿਗੁਰੂ ਵੀ ਆਸ਼ਚਰਯ ਦਾ ਗੁਰੂ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਵਾਹਿਗੁਰੂ ਦਾ ਅਰਥ ਇਵੇਂ ਹੀ ਮੰਨਿਆ ਹੈ। ਆਸ਼ਚਰਯ ਨੂੰ ਵਿਸਮਾਦ ਨਾਲ ਜੋੜਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਾਹਿਗੁਰੂ ਵਿਸਮਾਦੀ ਗੁਰੂ ਹੈ।"[1]

ਇਉਂ 'ਵਾਹਿਗੁਰੂ' ਨਾਲ ਸੰਬੰਧਤ ਚੇਤਨਾ ਸਾਡੇ ਅਨੁਭਵ ਤੇ ਗਿਆਨ ਨੂੰ ਵਿਸ਼ਾਲ ਕਰਦੀ ਹੈ। ਅਸੀਂ ਉਸਦੀ ਸਿਰਜਨਾ ਦੇ ਵਿਸਮਾਦ, ਅਨੇਕ ਰੰਗਾਂ ਨਾਲ ਤਾਂ ਜੁੜਦੇ ਹਾਂ, ਯਥਾਰਥ ਤੋਂ ਆਦਰਸ਼ ਦਾ ਨਿਰੀਖਣ ਕਰਦਿਆਂ ਨਵੀਂ ਦ੍ਰਿਸ਼ਟੀ ਨਾਲ ਜੁੜਦਿਆਂ ਅੱਗੇ ਤੁਰਦੇ ਹਾਂ। 'ਵਾਹਿਗੁਰੂ' ਦਾ ਸੰਕਲਪ ਸਾਨੂੰ ਕਿਸੇ ਨਿਰਾਸਾ, ਉਦਾਸੀ ਨਾਲ ਨਹੀਂ ਜੋੜਦਾ, ਸਾਡੇ ਅੰਦਰ ਇਕ ਸ਼ਕਤੀ ਦਾ ਸੰਚਾਰ ਕਰਦਾ ਹੈ। ਇਉਂ '੧ੴ ਵਾਹਿਗੁਰੂ' ਦਾ ਸੰਕਲਪ ਇਤਿਹਾਸ ਦੀ ਨਵੀਂ ਤੋਰ ਤੇ ਫਤਹ ਵੱਲ ਤੁਰਦਾ ਹੈ '੧ੴ ਸਤਿਗੁਰ ਪ੍ਰਸਾਦਿ' ਦੇ ਨਾਲ ਹੀ '੧ੴ ਵਾਹਿਗੁਰੂ ਜੀ ਕੀ ਫਤਹ' ਦਾ ਸੰਕਲਪ ਹੋਂਦ ਵਿਚ ਆ ਜਾਂਦਾ ਹੈ। ਜੂਝ ਰਹੇ

---

1. ਡਾ. ਗੁਰਭਗਤ ਸਿੰਘ, ਵਿਸਮਾਈ ਪੂੰਜੀ, ਪੰ: 3, 4.

ਮਨੁੱਖ ਦੇ ਅੰਦਰ ਇਕ ਨਵੀਂ ਸ਼ਕਤੀ ਦਾ ਸੰਚਾਰ ਹੁੰਦਾ ਜਾਂਦਾ ਹੈ। 'ਜਾਪੁ' ਵਿਚ ਉਸੇ ਦੀ ਮਹਿਮਾ ਦਾ ਗਾਇਨ ਕੀਤਾ ਗਿਆ ਹੈ:-

ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ॥
ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ॥
ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ॥
ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਸਾਲ॥
ਨਾਮ ਠਾਮ ਨ ਜਾਤਿ ਜਾਕਰ ਰੂਪ ਰੰਗ ਨ ਰੇਖ॥
ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ॥
ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥
ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥

(ਜਾਪੁ, ਦਸਮ ਗ੍ਰੰਥ)

ਉਹ ਤਾਂ ਹਰ ਦਿਸ਼ਾ 'ਚ ਪਿਆਰ ਵਾਂਗ ਫੈਲਿਆ ਹੋਇਆ ਹੈ। ਇਹ ਆਦਿ ਰੂਪ ਵੀ ਹੈ, ਅਪਣੇ ਆਪ ਵਿਚ ਸੰਪੂਰਨ ਹੈ। ਉਹ ਸੁੰਦਰ ਹੈ, ਉਸ ਨੇ ਸਭ ਕੁਝ ਤਿਆਗਿਆ ਵੀ ਹੈ, ਪਰ ਉਹ ਸਭ ਕੁਝ ਸਿਰਜਦਾ ਵੀ ਹੈ ਤੇ ਘਾਲਕ ਵੀ ਹੈ। ਉਹ ਵਿਸ਼ਾਲ ਦਿਲ ਵਾਲਾ ਹੈ ਤੇ ਸਾਰੇ ਉਸ ਦੀ ਵਾਹ ਵਾਹ ਕਰਦੇ ਹਨ।

ਇਹ ਉਸ ਵਾਹਿਗੁਰੂ ਦਾ ਸ਼ਕਤੀਸ਼ਾਲੀ ਨਿਰਗੁਣ ਸਰੂਪ ਹੈ। ਉਸਦੀ ਆਭਾ ਹੈ। ਇਸੇ ਲਈ ਹਰ ਫਤਹ ਮਨੁੱਖ ਨੂੰ ਉਹੀ ਬਖਸ਼ਦਾ ਹੈ। ਮਨੁੱਖ ਅੰਦਰ ਸ਼ਕਤੀ ਦਾ ਸੰਚਾਰ ਉਹੀ ਕਰਦਾ ਹੈ। ਅਧਿਆਪਤਮਕ ਜਿੱਤ ਦੇ ਨਾਲ ਨਾਲ ਜਦੋਂ ਵਾਹਿਗੁਰੂ ਦਾ ਵਰੋਸਾਇਆ ਸਿੱਖ ਯੁੱਧ ਦੇ ਮੈਦਾਨ ਵਿਚ ਫਤਹ ਪ੍ਰਾਪਤ ਕਰ ਰਿਹਾ ਹੈ ਤਾਂ, 'ਖੰਡਾ' ਪ੍ਰਿਥਮੈ ਸਾਜਿਕੈ ਜਿਨ ਸਭੁ ਸੈਸਾਰੁ ਉਪਾਇਆ (ਚੰਡੀ ਦੀ ਵਾਰ) ਵਿਚ ਖੰਡਾ ਨਵੇਂ ਚਿਹਨ ਦੇ ਰੂਪ ਵਿਚ ਸਾਹਮਣੇ ਆ ਰਿਹਾ ਹੈ। ਜੇ ਖੰਡਾ ਉਸੇ ਦੀ ਸਿਰਜਨਾ ਹੈ ਤਾਂ ਫਤਹ ਵੱਲ ਵਧਦਿਆਂ ਵਿਸਮਾਦ ਦੀ ਵੀ ਇਕ ਨਵੀਂ ਪਰਤ ਹੈ। 'ਦਸਮ ਗ੍ਰੰਥ' ਵਿਚ ਉਸ ਵਾਹਿਗੁਰੂ ਨੂੰ ਬਾਰ ਬਾਰ ਨਮਸਕਾਰ ਹੈ। ਇਸ ਸੰਘਰਸ਼ ਨਾਲ ਜੁੜੀਆਂ ਮਿਥਾਂ ਦਾ ਵੀ ਗਾਇਨ ਹੈ, ਜਿਨ੍ਹਾਂ ਦਾ ਉਸ ਫਤਹ ਵੱਲ ਵਧਦਿਆਂ ਰੂਪਾਂਤ੍ਰਣ ਵੀ ਕੀਤਾ ਗਿਆ ਹੈ। ਜ਼ਫਰਨਾਮਾ ਅਜਿਹੀ ਫ਼ਤਹ ਦਾ ਗੀਤ ਹੈ। ਫ਼ਤਹਨਾਮਾ ਹੈ। ਜ਼ਫ਼ਰਨਾਮਾ ਵਿਚ ਵਾਹਿਗੁਰੂ ਦੀ ਮਹਿਮਾ ਦਾ ਗਾਇਨ ਕਰਦਿਆਂ ਸਹਿਜੇ ਹੀ ਅਸੀਂ ੧ਓ ਨਾਲ ਜੁੜ ਜਾਂਦੇ ਹਾਂ:-

ਅਤਾ ਬਖਸ਼ ਓ ਪਾਕ ਪਰਵਰਦਗਾਰ
ਰਹੀਮ ਅਸਤੋ ਰੋਜ਼ੀ-ਦਿਹੋ ਹਰ ਦਿਯਾਰ।
ਕਿ ਸਾਹਿਬੇ-ਦਿਯਾਰਅਸਤ ਆਜ਼ਮ ਅਜ਼ੀਮ
ਕਿ ਹੁਸਨੁਲ-ਜਮਾਲਅਸਤ ਰਾਜ਼ਿਕ ਰਹੀਮ।

(ਉਹ ਵਾਹਿਗੁਰੂ ਬਖਸ਼ਸ਼ਾਂ ਕਰਨ ਵਾਲਾ ਪਾਵਨ ਪਵਿੱਤਰ ਤੇ ਪਾਲਣਹਾਰ ਹੈ। ਉਹ ਦਯਾਲੂ ਥਾਂ ਥਾਂ ਰੋਜ਼ੀ ਪਹੁੰਚਾਉਣ ਵਾਲਾ ਹੈ। ਉਹ ਦੇਸਾਂ ਪ੍ਰਦੇਸਾਂ ਦਾ ਵਾਲੀ ਅਤੇ

ਵੱਡਿਆਂ ਤੋਂ ਵੀ ਵੱਡਾ ਹੈ। ਉਹ ਸਭ ਤੋਂ ਵਧ ਸੁੰਦਰ ਰਿਜ਼ਕ-ਦਾਤਾ ਅਤੇ ਰਹਿਮਤਾਂ ਕਰਨ ਵਾਲਾ ਹੈ।)[2]

ਇਉਂ '੧ੴ ਵਾਹਿਗੁਰੂ ਜੀ ਦੀ ਫਤਹ' ਨਾਲ ਇਤਿਹਾਸ ਦੀ ਇਕ ਲੰਮੀ ਯਾਤਰਾ ਜੁੜੀ ਹੋਈ ਹੈ। ਇਸ ਯਾਤਰਾ ਨੇ ਸਿੱਖ-ਅਵਚੇਤਨ ਨੂੰ ਬਣਾਇਆ ਹੈ। ਇਹ ਯਾਤਰਾ ਸੰਕਲਪੀ ਰੂਪ ਵਿਚ ੧ੴ ਤੋਂ ਤੁਰੀ ਸੀ ਤੇ ਫਤਹ ਤਕ ਪਹੁੰਚਦੀ ਹੈ। ੧ੴ ਇਸ ਸਾਰੀ ਪ੍ਰਕਿਰਿਆ ਵਿਚ ਸਮਾਇਆ ਹੋਇਆ ਹੈ ਤੇ ਉਹ ਸਾਰੀ ਸਿਰਜਨਾ ਵੀ ਜੋ ੧ੴ ਦਾ ਵਿਸਥਾਰ ਹੈ।

---

2. ਲਾਲ ਸਿੰਘ (ਸੰਪਾ.), ਚੋਣਵੀਂ ਬਾਣੀ ਦਸਮ ਗ੍ਰੰਥ, ਪੰ: 478.

# ਸਹਾਇਕ ਪੁਸਤਕ ਸੂਚੀ


1. ਉਜਾਗਰ ਸਿੰਘ ਸਹਿਗਲ, ਗੋਰਖ ਬਾਣੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989.
2. ਓਸ਼ੋ ਰਜਨੀਸ਼, ੧ਓ ਸਤਿਨਾਮ ਨਾਨਕ ਬਾਣੀ, ਰਜਨੀਸ਼ ਫਰੈਂਡਸ ਕਲਬ, ਨਵੀਂ ਦਿੱਲੀ, 1989.
3. ਅਮਰਨਾਥ ਕਪੂਰ (ਡਾ.), ਪ੍ਰਕਾਸ਼ ਗੁਪਤ, ਮੋਹੀਨੀ ਗੁਪਤ, ਵਿਸ਼ਵ ਦਰਸ਼ਨ ਕੋਸ਼, ਰਾਧਾ ਪਬਲੀਕੇਸ਼ਨਜ਼, ਨਵੀਂ ਦਿੱਲੀ, 2004.
4. ਸਤਿਬੀਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ–ਵਿਸਥਾਰ, ਨਿਊ ਬੁੱਕ ਕੰਪਨੀ, ਮਾਈ ਹੀਰਾ ਗੇਟ, ਜਲੰਧਰ, 1984.
5. ਸੰਤਾ ਸਿੰਘ ਤਤਲੇ (ਬਰਹਮੀ), ਗੁਰਬਾਣੀ ਤੱਤ ਸਾਗਰ, 'ਉਸਤਤਿ' ਤੋਂ 'ਸਤਿਨਾਮ' (ਪਹਿਲੀ ਜਿਲਦ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1995.
6. ਸਾਹਿਬ ਸਿੰਘ, ਗੁਰਬਾਣੀ ਵਿਆਕਰਣ, ਪ੍ਰੋ. ਸਾਹਿਬ ਸਿੰਘ, ਅੰਮ੍ਰਿਤਸਰ, 1939.
7. ਸਾਹਿਬ ਸਿੰਘ, ਜਪੁਜੀ ਸਾਹਿਬ ਸਟੀਕ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2002.
8. ਸੁਮੇਲ ਸਿੰਘ (ਬਾਬਾ), ਜਪੁ ਸਿਧਾਂਤ ਸੁਰਯੋਦਯ, ਸੰਪਾਦਕ ਤੇ ਪ੍ਰਕਾਸ਼ਕ, ਈਸ਼ਰ ਸਿੰਘ ਨਾਰਾ, ਨਵੀਂ ਦਿੱਲੀ, 1987.
9. ਹਰਸ਼ ਮਹਿਤਾ (ਡਾ.) (ਅਨੁ.), ਤਿਲਕ ਵਰਮਾ (ਡਾ.), ਤਿੰਨ ਉਪਨਿਸ਼ਦ, ਅੰਗ੍ਰਿਸ਼ ਪਬਲਿਸ਼ਰਜ਼, ਜਲੰਧਰ, 1987.
10. ਹਰਿਬੰਸ ਸਿੰਘ (ਗਿ.), ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਕ ਅਧਿਐਨ ਪੋਥੀ ੧, ਗਿ. ਜੀਵਨ ਸਿੰਘ, ਪ੍ਰੀਤ ਨਗਰ, ਪਟਿਆਲਾ, 1989.
11. ਕਰਤਾਰ ਸਿੰਘ (ਪ੍ਰੋ.), ਜਪੁਜੀ ਸਾਹਿਬ ਤੇ ਹੋਰ ਬਾਣੀਆਂ ਸਟੀਕ, ਲਾਹੌਰ ਬੁਕ ਸ਼ਾਪ, ਲੁਧਿਆਣਾ.
12. ਕਰਤਾਰ ਸਿੰਘ 'ਸੁਹੱਦੀ' (ਗਿ.), ਗੁਰਮਤਿ ਦੀ ਮੂਲ ਮੰਤ੍ਰ ਫ਼ਿਲਾਸਫ਼ੀ ਤੇ ਸਮੂਹ ਮੁਖ ਫਲ ਬਖ਼ਸ਼ਣ ਵਾਲੀ ਅਗੰਮੀ ਕਥਾ ਸ੍ਰੀ ਬਾਰਹਮਾਹ ਮਾਝ ਮਹਲਾ ੫, ਗਿਆਨੀ ਕਰਤਾਰ ਸਿੰਘ 'ਸੁਹੱਦੀ', ਯਮੁਨਾ ਨਗਰ, ਅੰਬਾਲਾ, 1989.

13. ਕਾਨ੍ਹ ਸਿੰਘ ਨਾਭਾ (ਭਾਈ), ਮਹਾਨ ਕੋਸ਼, ਨੈਸ਼ਨਲ ਬੁਕ ਸ਼ਾਪ, ਚਾਂਦਨੀ ਚੌਕ, ਦਿੱਲੀ, 2005.

14. ਕੇ. ਸਚਦਾਨੰਦ ਮੂਰਤੀ, ਨਾਗਾਰਜੁਨ, ਡਾ. ਕਰਨਜੀਤ ਸਿੰਘ (ਅਨੁ.), ਨੈਸ਼ਨਲ ਬੁਕ ਟਰੱਸਟ, ਇੰਡੀਆ, 1993.

15. ਗੁਰਭਗਤ ਸਿੰਘ, ਵਿਸਮਾਦੀ ਪੂੰਜੀ, ਸਿੰਘ ਬ੍ਰਦਰਸ ਅੰਮ੍ਰਿਤਸਰ, 2010.

16. ਜਸਬੀਰ ਸਿੰਘ ਆਹਲੂਵਾਲੀਆ (ਡਾ.), ਇੱਕੀਵੀਂ ਸਦੀ ਦੇ ਸੰਦਰਭ ਵਿਚ ਸਿੱਖ ਫ਼ਲਸਫ਼ਾ, ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, 1999.

17. ਜਸਵਿੰਦਰ ਕੌਰ ਢਿੱਲੋਂ (ਡਾ.), ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ ਦਾ ਦਾਰਸ਼ਨਿਕ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1991.

18. ਜਗਜੀਤ ਸਿੰਘ ਸਲੂਜਾ (ਡਾ.), ਮੂਲ ਮੰਤਰ: ਸੰਕਲਪ ਅਤੇ ਵਿਵੇਚਨ, ਸਾਹਿਤ ਅਤੇ ਪ੍ਰਕਾਸ਼ਨ ਵਿਭਾਗ, ਲੁਧਿਆਣਾ, 1982.

19. ਜੋਗਿੰਦਰ ਸਿੰਘ (ਡਾ.), ਜਪੁਜੀ ਦੇ ਟੀਕੇ ਸਮੀਖਿਆਤਮਕ ਅਧਿਐਨ, ਪ੍ਰਕਾਸ਼ਕ ਸ੍ਰੀਮਤੀ ਮਹਿੰਦਰ ਕੌਰ, ਪਟਿਆਲਾ, 1981.

20. ਜੋਧ ਸਿੰਘ, ਗੁਰਮਤਿ ਨਿਰਣਯ, ਮੈਸਰਜ਼ ਅਤਰ ਚੰਦ ਕਪੂਰ ਐਂਡ ਸਨਜ਼, ਲਾਹੌਰ, 1940.

21. ਜੋਧ ਸਿੰਘ, ਸਿੱਖ ਭਗਤੀ ਸਰੂਪ ਤੇ ਆਧਾਰ, ਵੀਜ਼ਨ ਐਂਡ ਵੈਂਚਰ, ਪਟਿਆਲਾ/ਨਵੀਂ ਦਿੱਲੀ, 1996.

22. ਤਰਲੋਕ ਸਿੰਘ ਕੰਵਰ (ਡਾ.), ਗੁਰੂ ਨਾਨਕ ਦਾ ਕਾਵਿ-ਸ਼ਾਸਤ੍ਰ, ਸਪਤ ਸਿੰਧੂ ਪਬਲੀਕੇਸ਼ਨਜ਼, ਦਿੱਲੀ, 1994.

23. ਤਾਰਨ ਸਿੰਘ, ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ

24. ਪਿਆਰ ਸਿੰਘ, ਗਾਥਾ ਸ੍ਰੀ ਆਦਿ ਗ੍ਰੰਥ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1992.

25. ਪਿਆਰਾ ਸਿੰਘ ਪਦਮ, ਗੁਰੂ ਗ੍ਰੰਥ ਵਿਚਾਰ ਕੋਸ਼, ਪੰਜਾਬੀ ਯੂਨੀਵਰਸਿਟੀ ਪਟਿਆਲਾ, 2004.

26. ਪੂਰਨ ਸਿੰਘ, ਸਿਖੀ ਦੀ ਆਤਮਾ (ਭਾਗ III) ਅਨੁ. ਕਿਰਪਾਲ ਸਿੰਘ ਕਸੇਲ, ਪੰਜਾਬੀ ਪਬਲੀਕੇਸ਼ਨ, ਪਟਿਆਲਾ, 1996.

27. ਬਘੇਲ ਸਿੰਘ, ਮੂਲ ਮੰਤਰ ਦਰਸ਼ਨ, ਪੰਜਾਬੀ ਰਾਇਟਰਜ਼ ਕੌਪਰੇਟਿਵ ਸੋਸਾਇਟੀ, ਅੰਮ੍ਰਿਤਸਰ, 1999.

28. ਬਲਜੀਤ ਤੁਲਸੀ, ਜਪੁਜੀ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਟ੍ਰਸਟ, ਚੰਡੀਗੜ.

29. ਬਲਬੀਰ ਸਿੰਘ, **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** (ਪਹਿਲੀ ਜਿਲਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1971-1999.
30. ਭਗਤ ਸਿੰਘ 'ਹੀਰਾ', **ੴ ਦਰਸ਼ਨ**, ਭਗਤ ਸਿੰਘ 'ਹੀਰਾ', ਨਵੀਂ ਦਿੱਲੀ, 1977.
31. ਮਨੀ ਸਿੰਘ (ਸਿੰਘ ਸਾਹਿਬ ਗਿ.), **ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਹਿਲੀ ਸੈਂਚੀ**, ਗੁਰਬਾਣੀ ਸਟੱਡੀ ਸੁਸਾਇਟੀ, ਕੈਨੇਡਾ, 1990.
32. ਰਣਜੀਤ ਸਿੰਘ ਖੜਗ, **ਨਾਨਕ ਸ਼ਾਇਰ ਇਵ ਕਹਿਆ**, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2010.
33. ਰਤਨ ਸਿੰਘ ਜੱਗੀ (ਡਾ.), **ਗੁਰੂ ਗ੍ਰੰਥ ਵਿਸ਼ਵ ਕੋਸ਼** (ਭਾਗ ਪਹਿਲਾ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.
34. ਰਤਨ ਸਿੰਘ ਜੱਗੀ (ਡਾ.), **ਸਿੱਖ ਪੰਥ ਵਿਸ਼ਵ ਕੋਸ਼** (ਭਾਗ ਪਹਿਲਾ), ਗੁਰ ਰਤਨ ਪਬਲਿਸ਼ਰਜ਼, ਪਟਿਆਲਾ, 2005.
35. ਰਾਜਬੀਰ ਪਾਂਡੇ (ਡਾ.), **ਹਿੰਦੂ ਧਰਮ ਕੋਸ਼**, ਉਤਰ ਪ੍ਰਦੇਸ਼ ਹਿੰਦੀ ਸੰਸਥਾਨ, ਲਖਨਉ, 1986.
36. ਰਾਮ ਸਿੰਘ, **ਜਪੁਜੀ ਦਾ ਵਿਸ਼ਾ ਤੇ ਰੂਪ**, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1979.
37. ਲਾਲ ਸਿੰਘ (ਸੰਪਾ.), **ਚੋਣਵੀਂ ਬਾਣੀ ਦਸਮ ਗ੍ਰੰਥ**, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ, ਚੰਡੀਗੜ੍ਹ, 1967.
38. ਵੀਰ ਸਿੰਘ (ਭਾਈ ਸਾਹਿਬ ਭਾਈ), **ਪੁਰਾਤਨ ਜਨਮ ਸਾਖੀ**, ਭਾਈ ਵੀਰ ਸਿੰਘ ਸਾਹਿਬ ਸਦਨ, ਨਵੀਂ ਦਿੱਲੀ, 2004.
39. ਵੀਰ ਸਿੰਘ (ਭਾਈ ਸਾਹਿਬ ਭਾਈ), **ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ**, (ਪੋਥੀ ਪਹਿਲੀ) ਖ਼ਾਲਸਾ ਸਮਾਚਾਰ ਅੰਮ੍ਰਿਤਸਰ, 1969.
40. Aryan, K.C.,**The Little Goddesses** (Matrikas), Rekha Prakashan, New Delhi, 1980.
41. Gill, Harjeet Singh, **The Semiotics of Conceptual Structures**, Bahri Publications, New Delhi, 1996.
42. Mitra, Raja Rajendralal, & Prof. E.B. Cowell, **The Twelve Principal Upanishads (Vol-III)**, Nag Publishers, Delhi, 1978.
43. Sastry, Allabi Mahadeva, **The Taitiriya Upaniṣad**, Bharatiya Kala Prakashan, Delhi, 2004.